March, 2019
Vol. 15 • Issue 7 • ₹ 20/-

# ਵਰਤਮਾਨ ਹਿੰਦੁਸਤਾਨ

(Total Page 28)

# VARTMAN HINDUSTAN

PUNJABI MONTHLY (NEW DELHI)









## ਹੋਲਾ-ਮਹੱਲਾ ਵਿਸ਼ੇਸ਼ ਅੰਕ ਸਤਿਗੁਰੂ ਹਰੀ ਸਿੰਘ ਜੀ ਦੀ ਦੂਸਰੀ ਪ੍ਰਕਾਸ਼-ਸ਼ਤਾਬਦੀ ਨੂੰ ਸਮਰਪਤ





**SPS HOSPITALS**

SATGURU PARTAP SINGH HEALTH CARE





*Rishta, Zindagi Se.*

# *International Quality Affordable Healthcare*

## Centres Of Excellence


DEPT. OF CARDIAC SCIENCES


DEPT. OF NEUROLOGY, BRAIN & SPINE SURGERY


DEPT. OF JOINT REPLACEMENT & ORTHOPAEDICS


DEPT. OF OBS & GYNAECOLOGY


DEPT. OF PULMONOLOGY & CRITICAL CARE


DEPT. OF GASTROENTEROLOGY, GI SURGERY & LIVER TRAN SPLANT


DEPT. OF NEPHROLOGY, UROLOGY & KIDNEY TRANSPLANT


DEPT. OF ENT, HEAD & NECK SURGERY


DEPT. OF PEDIATRICS & NEONATOLOGY


DEPT. OF ONCOLOGY (CANCER CARE)


DEPT. OF PLASTIC & COSMETIC SURGERY


DEPT. OF GENERAL & MINIMAL INVASIVE SURGERY


DEPT. OF GENERAL MEDICINE, RHEUMATOLOGY & ENDOCRINOLOGY


DEPT. OF PSYCHIATRY & BEHAVIORAL SCIENCE


DEPT OF ANESTHESIA & PAIN MANAGEMENT


24x7 EMERGENCY

**Benchmarked Higher Tertiary Care Hospital With State-Of-The-Art Infrastructure And Synergistic Medical Professionalism**

- Region's 1st JCI Accredited Hospital Since 2005.
- 120+ Successful Kidney Transplants Since 2013.
- Centre of Excellence for Liver Transplants.
- Centre of Excellence for Trauma & Critical Care.
- Centre of Excellence for Cochlear Implants.
- Centre of Excellence for Bariatric Surgery
- Caring for International Patients Since 2013.
- Personalized Care for Visa Assistance, NABH Accredited Blood Bank
- Airport Transfers & Local Support.
- Lab, Radiology & Imaging Services

**Complete Care For Your Baby Under One Roof**

- Department Of Neonatology
- Department Of Pediatric Pulmonology & Critical Care
- Department Of Pediatric Neurology
- Department Of Pediatric & Fetal Cardiology
- Department Of Pediatric Hematology And Oncology
- Department Of Pediatric Surgery
- Department Of Nephrology

**EMERGENCY 24x7**
**82 83 83 83 92**



**Associated With All TPA'S & Insurance Companies**

# SATGURU PARTAP SINGH HOSPITALS

Sherpur Chowk, G.T. Road, Ludhiana - 141 003, Punjab, India.

T: +91 161 6617111 / 6617222 / 6617333 / 6617444 E : info@spshospitals.com www.spshospitals.com

MKTG/09/2018

# ਵਰਤਮਾਨ ਹਿੰਦੁਸਤਾਨ

# VARTMAN HINDUSTAN

NEW DELHI (PUNJABI MONTHLY)

**MARCH, 2019**

**Year : 15**
**Issue : 7**
Total Pages : 28

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674,
Mob.: 9953747778

*Laserset at :*
**Vartman Hindustan**
Ph. 25441674, 25448648
E-mail :
vartmanhindustan@gmail.com
Watsapp: 9810631674

*Printed at :*
**Ajanta Press**
WZ-26, Tihar Village
New Delhi-110018


## ਤਤਕਰਾ





**ਚੰਦਾ (ਡਾਕ ਖਰਚ ਸਹਿਤ)**

| | | |
|---|---|---|
| ਦੇਸ਼ : | ਸਾਲਾਨਾ | 240 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

- ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
- ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
- ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
- ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

**VARTMAN HINDUSTAN**
**CURRENT A/C. NO. 603300300000170**
**IFSC CODE: VIJB0006033**
**VIJAY BANK, 23, Raja Garden, New Delhi-15**

ਵਰਤਮਾਨ ਹਿੰਦੁਸਤਾਨ
VARTMAN HINDUSTAN
PUNJABI MONTHLY (NEW DELHI)

– ਸਰਬ ਸ਼ਕਤੀਮਾਨ




# ਦੂਸਰੀ ਜਨਮ ਸ਼ਤਾਬਦੀ ਸਤਿਗੁਰੂ ਹਰੀ ਸਿੰਘ ਜੀ

ਨਾਮਧਾਰੀ ਪੰਥ ਵਲੋਂ ਇਹ ਵਰ੍ਹਾ ਸਤਿਗੁਰੂ ਹਰੀ ਸਿੰਘ ਜੀ ਦੀ ਦੂਸਰੀ ਸ਼ਤਾਬਦੀ ਨੂੰ ਸਮਰਪਤ ਹੈ ਸੋ ਅਸੀਂ ਆਪਣੇ ਸਤਿਕਾਰ ਯੋਗ ਪਿਤਾ ਸੰਤ ਮੰਗਲ ਸਿੰਘ ਜੀ ਲਾਇਲਪੁਰੀ ਦੇ ਲਿਖਤੀ ਖਜਾਨੇ ਚੋਂ ਇਸ ਸੰਪਾਦਕੀ ਰਾਹੀਂ ਸਤਿਗੁਰੂ ਹਰੀ ਸਿੰਘ ਜੀ ਦੀ ਸਖਸੀਅਤ ਨੂੰ ਰੂਪਮਾਨ ਕਰਨ ਦਾ ਯਤਨ ਕਰ ਰਹੇ ਹਾਂ। ਬ੍ਰਿਟਸ਼ ਪਾਬੰਦਿਆਂ ਤੇ ਕੁਝ ਆਪਣੀ ਘੋਲ ਸਦਕਾ ਆਮ ਲੋਕਾਂ ਤਕ ਇਹ ਇਤਿਹਾਸ ਨਹੀਂ ਪੁਚਾ ਸਕੇ ਕਿ ਸਤਿਗੁਰੂ ਹਰੀ ਸਿੰਘ ਜੀ ਕਿੰਨੀ ਵੱਡੀ ਸ਼ਖਸੀਅਤ ਸਨ।ਇਹ ਸਮੁੰਦਰ ਵਿਚੋਂ ਬਿੰਦੂ ਸਮਾਨ ਵਾਕਿਆਤ ਪੇਸ਼ ਕਰਕੇ ਪਾਠਕਾਂ ਨੂੰ ਇਹ ਦਸਣ ਦੀ ਕੋਸ਼ਸ਼ ਕਰ ਰਹੇ ਹਾਂ ਕਿ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਕਿਸ ਵਾਤਾਵਰਨ ਵਿਚ ਕੰਮ ਕਰਨਾ ਪਿਆ ਸੀ। ਕੇਵਲ ਕਿਸੇ ਮਹਾਨ ਸ਼ਖਸੀਅਤ ਨੂੰ ਗੁਰੂ ਆਖਕੇ ਹੀ ਉਸਦਾ ਸਨਮਾਨ ਨਹੀਂ ਕੀਤਾ ਜਾ ਸਕਦਾ ਸਗੋਂ ਉਹਨਾਂ ਦੇ ਕੰਮਾਂ ਨੂੰ ਜਾਣਨਾ ਤੇ ਪ੍ਰਚਾਰਨਾ ਵੀ ਸਾਡੇ ਕੰਮਾਂ ਤੇ ਉਸ ਸਖਸੀਅਤ ਦੀ ਵਡਿਆਈ ਹੁੰਦੀ ਹੈ। ਲੋਕ ਉਹਨਾਂ ਵਿਅਕਤੀਆਂ ਨੂੰ ਵਿਸ਼ੇਸ਼ਤਾ ਦੇ ਕੇ ਰਾਜੀ ਹੁੰਦੇ ਹਨ ਜੋ ਲੋਕਾਂ ਦੇ ਕੰਮ ਆਉਣ। ਜਿਹੜੇ ਮਹਾਂ ਪੁਰਸ਼ਾਂ ਦੀ ਦੁਨੀਆਂ ਪੂਜਾ ਕਰ ਕਰ ਰਹੀ ਹੈ ਉਹ ਕਿਸੇ ਨ ਕਿਸੇ ਪੱਖ ਤੋਂ ਲੋਕ ਹਿਤ ਰਖਦੇ ਸਨ ਤੇ ਲੋਕਾਂ ਲਈ ਉਹਨਾਂ ਨੇ ਧਨ, ਸਮਾਂ, ਪ੍ਰਵਾਰ ਤੇ ਸ਼ਰੀਰ ਤਕ ਦੀਆਂ ਬਾਜ਼ੀਆਂ ਲਾ ਦਿਤੀਆਂ। ਖਾਸ ਕਰਕੇ ਸਮਾਜਕ, ਰਾਜਨੀਤਕ ਤੇ ਆਰਥਕ ਤੌਰ ਤੇ ਲੋਕਾਂ ਦੀ ਅਗਵਾਈ ਕਰਨ ਵਾਲੇ ਮਹਾਂ ਪੁਰਸ਼ ਵਧੇਰੇ ਸਤਿਕਾਰੇ ਜਾਂਦੇ ਰਹੇ।

ਸਤਿਗੁਰੂ ਹਰੀ ਸਿੰਘ ਜੀ ਉਹਨਾਂ ਮਹਾਨ ਵਿਅਕਤੀਆਂ ਵਿਚੋਂ ਸਨ ਜਿਨ੍ਹਾਂ ਵੱਡੀਆ ਬਿਪਤਾਵਾਂ ਸਾਹਮਣੇ ਵੀ ਹਾਰ ਨਹੀਂ ਸੀ ਮੰਨੀ, ਸਗੋਂ ਜਿਸ ਦਿਨ (18 ਜਨਵਰੀ 1872) ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਦੇ ਜ਼ਬਰ ਸਦਕਾ ਪ੍ਰਦੇਸ਼ ਗਮਨ ਕੀਤਾ ਉਸੇ ਦਿਨ ਹੀ ਸਾਰੀਆਂ ਜ਼ਿੰਮੇਵਾਰੀਆਂ ਦਾ ਭਾਰ ਸਤਿਗੁਰੂ ਹਰੀ ਸਿੰਘ ਜੀ ਦੇ ਮੋਢਿਆਂ ਤੇ ਆ ਪਿਆ। ਇਕ ਆਪ ਨੂੰ ਆਪਣੇ ਰਾਮ ਰੂਪ ਵੀਰ (ਸਤਿਗੁਰੂ ਰਾਮ ਸਿੰਘ ਜੀ) ਦਾ ਵਿਛੋੜਾ ਦੂਸਰਾ ਅੰਗਰੇਜ਼ ਨੇ ਨਾਮਧਾਰੀ ਪੰਥ ਉਤੇ ਸਖਤੀਆਂ ਆਰੰਭ ਦਿਤੀਆਂ। 18 ਜਨਵਰੀ ਨੂੰ ਸ੍ਰੀ ਭੈਣੀ ਸਾਹਿਬ ਦੇ ਆਲੇ ਦਵਾਲੇ ਅੰਗਰੇਜ਼ ਨੇ ਤੋਪਾਂ ਬੀੜ ਦਿਤੀਆਂ। ਜਿਧਰ ਵੇਖੋ ਪੁਲੀਸ ਤੇ ਫੌਜ ਦਿਸ ਰਹੀ ਸੀ। ਭੈਣੀ ਸਾਹਿਬ ਦਾ ਚੱਪਾ ਚੱਪਾ ਪਾਣੀ ਹਾਂਡੇ ਤਕ ਪੁੱਟ ਕੇ ਹਰ ਥਾਂ ਦੀ ਤਲਾਸ਼ੀ ਲਈ ਜਾ ਰਹੀ ਸੀ। ਲੰਗਰ-ਹਾਂ ਜੀ! ਉਹ ਲੰਗਰ ਜਿਸ ਵਿਚੋਂ ਵੱਡੇ ਤੋਂ ਵੱਡੇ ਵੈਸ਼ਨੋ ਪੰਡਤ ਤੇ ਕੱਟੜ ਤੋਂ ਕੱਟੜ ਮੁਸਲਮਾਨ ਨੂੰ ਰੋਟੀ ਖਾਣ ਤੋਂ ਪ੍ਰਹੇਜ਼ ਨਹੀਂ ਸੀ, ਉਸੇ ਲੰਗਰ ਵਿਚ ਪੁਲਸ ਬੂਟਾਂ ਸਮੇਤ ਸਿਗਰਟਾਂ ਪੀ ਰਹੀ ਸੀ। ਸ੍ਰੀ ਭੈਣੀ ਸਾਹਿਬ ਦੇ ਬੂਹੇ ਦੇ ਸਾਹਮਣੇ ਹਰ ਵਕਤ ਪੁਲੀਸ ਦਾ ਪਹਿਰਾ ਲਾ ਦਿਤਾ ਗਿਆ, ਹਰ ਆਉਣ ਵਾਲੇ ਦੀ ਤਾਲਾਸ਼ੀ ਲਈ ਜਾਂਦੀ। ਬਾਹਰੋਂ ਆਉਣ ਵਾਲੀ ਹਰ ਵਸਤੂ ਤੇ ਨਿਗਰਾਨੀ ਹੋਣ ਲਗ ਪਈ। ਪੰਜਾਂ ਆਦਮੀਆਂ ਤੋਂ ਵਧੀਕ ਗਿਣਤੀ ਉਤੇ ਕਰਿਫਊ ਲਾ ਦਿਤਾ ਗਿਆ। ਗੁਰੂ ਹਰੀ ਸਿੰਘ ਜੀ ਨੂੰ ਭੈਣੀ ਸਾਹਿਬ ਦੇ ਅੰਦਰ ਨਜ਼ਰ ਬੰਦ ਕਰ ਦਿਤਾ ਗਿਆ। ਭੈਣੀ ਸਾਹਿਬ ਨੂੰ ਜੇਹਲ ਖਾਨਾ ਬਣਾ ਦਿਤਾ ਗਿਆ। ਕਿੰਨਾ ਚਿਰ? ਸਤਿ ਗੁਰਾਂ ਦੀ ਸਾਰੀ ਜ਼ਿੰਦਗੀ ਤੇ ਆਖਰ 1922 ਈਸਵੀ ਤਕ ਭੈਣੀ ਸਾਹਿਬ ਅਤੇ ਭੈਣੀ ਸਾਹਿਬ ਨਾਲ ਸਬੰਧਤ ਲੋਕਾਂ ਨੇ ਅੰਗਰੇਜ਼ ਦੇ ਜ਼ਬਰ ਦਾ ਬੜੇ ਸਬਰ ਨਾਲ ਮੁਕਾਬਲਾ ਕੀਤਾ। ਇਹ ਪਾਬੰਦੀ ਸ੍ਰੀ ਮਹਾਰਾਜਾ ਗੁਰਦਿਆਲ ਸਿੰਘ ਜੀ ਨੇ ਕਈ ਕਾਨਫਰੰਸਾਂ ਕਰਕੇ ਦੂਰ ਕਰਾਈ ਸੀ।

ਇਨੀਆਂ ਮਹਾਨ ਸਖਤੀਆਂ ਦੇ ਬਾਵਜੂਦ ਆਪ ਸਦਾ ਚੜ੍ਹਦੀਆਂ ਕਲਾਂ ਵਿਚ ਰਹੇ। ਅੰਗਰੇਜ਼ ਨੇ ਜਿਵੇਂ ਪੰਜਾਬ ਦੇ ਹਰ ਚੋਟੀ ਦੇ ਬੰਦੇ ਨੂੰ ਮੁਰੱਬੇ ਤੇ ਰੁਤਬੇ ਦੇ ਕੇ ਖਰੀਦ ਲਿਆ ਸੀ ਤਿਵੇਂ ਗੁਰੂ ਹਰੀ ਸਿੰਘ ਜੀ ਨੂੰ ਵੀ ਅੰਗਰੇਜ਼ ਮਦਾਰੀ ਆਪਣੀ ਬੰਸਰੀ (ਮਾਇਆ) ਨਾਲ ਕੀਲਣਾ ਚਾਹੁੰਦਾ ਸੀ। ਅੰਗਰੇਜ਼ ਨੇ 100 ਮੁਰਬੇ ਦੀ ਪੇਸ਼ਕਸ਼ ਕਰਕੇ ਬੜੇ ਫਖਰ ਨਾਲ ਕਿਹਾ ''ਬਾਬਾ ਸਾਹਿਬ, ਆਪਣੇ ਲੰਗਰ ਲਈ ਤੁਛ ਭੇਟਾ ਪ੍ਰਵਾਨ ਕਰੋ।' ਪਰ ਕੁਰਬਾਨ ਜਾਈਏ ਆਪ ਦੀ ਦੂਰ ਦਰਸ਼ਤਾ ਤੇ ਤਿਆਗ ਦੇ। ਆਪ ਨੇ ਸਾਫ ਇਨਕਾਰ ਕਰਦਿਆਂ ਫੁਰਮਾਇਆ-'ਭਾਰਤ ਦੀ ਸਾਰੀ ਧਰਤੀ ਦੇ ਤਾਂ ਅਸੀਂ ਅਗੇ ਮਾਲਕ ਹਾਂ ਤੁਸੀਂ ਸਾਨੂੰ ਕਿਥੋਂ100 ਮੁਰੱਬਾ ਦੇ ਰਹੇ ਹੋ? ਆਪ ਦੇ ਅਜੇਹੇ ਉਚ ਵਿਚਾਰ ਸੁਣ ਕੇ ਅੰਗਰੇਜ਼ ਹੈਰਾਨਗੀ ਵਿਚ ਵਾਪਸ ਚਲਾ ਗਿਆ। ਜਿਨ੍ਹਾਂ ਪਾਠਕਾਂ ਨੂੰ ਉਸ ਸਮੇਂ ਦੇ ਇਤਿਹਾਸ ਨਾਲ ਥੋੜੀ ਜਿਨੀ ਵੀ

ਮੱਸ ਹੈ ਉਹ ਚੰਗੀ ਤਰ੍ਹਾਂ ਜਾਣ ਸਕਦੇ ਹਨ ਕਿ ਅੰਗਰੇਜ਼ ਦੀਆਂ ਜਾਗੀਰਾਂ ਵੰਡਣ ਵੇਲੇ ਉਹਨਾਂ ਹਜ਼ਾਰਾਂ ਵਿਚੋਂ ਕਿਨੇ ਲੋਕ ਸਨ ਜਿਨ੍ਹਾਂ ਅੰਗਰੇਜ਼ ਦੀ ਕਿਰਪਾ ਤੋਂ ਲਾਭ ਨਹੀਂ ਉਠਾਇਆ। ਸੋ ਸਤਿਗੁਰੂ ਹਰੀ ਸਿੰਘ ਤੇ ਉਨ੍ਹਾਂ ਦੇ ਕੁਝ ਸੇਵਕ ਹੀ ਏਸ ਲਿਸਟ ਵਿਚ ਮਿਲ ਸਕਣਗੇ ਬਾਕੀ ਸਾਰੇ ਲੋਕ ਹੀ ਅੰਗਰੇਜਾਂ ਦੇ ਝੋਲੀ ਚੁਕ ਬਣ ਚੁਕੇ ਸਨ।

ਸਤਿਗੁਰੂ ਹਰੀ ਸਿੰਘ ਜੀ ਆਪਣੀ ਸਾਰੀ ਸ਼ਕਤੀ ਦਾ ਸਰੋਤ ਸਤਿਗੁਰੂ ਰਾਮ ਸਿੰਘ ਤੇ ਉਨ੍ਹਾਂ ਦੇ ਸਿੱਖਾਂ ਨੂੰ ਮੰਨਦੇ ਸਨ। ਆਪ ਦੇ ਸੇਵਕ ਕੇਵਲ ਸਿਖ ਹਿੰਦੂ ਹੀ ਨਹੀਂ ਸਨ ਸਗੋਂ ਅਨੇਕਾਂ ਮੁਸਲਮਾਨ ਵੀ ਸਨ। ਉਸ ਸਮੇਂ ਦੀ ਪ੍ਰੰਪਰਾ ਅਨੁਸਾਰ ਹਰ ਤਬਕਾ ਆਪ ਨੂੰ ਗੁਰੂ ਅਤੇ ਪੀਰ ਸਮਝ ਕੇ ਪੂਜਦਾ ਸੀ। ਆਪਦੀ ਨਿਗਰਾਨੀ ਵਿਚ ਜਦੋਂ ਵੱਡੇ ਵੱਡੇ ਮੇਲੇ ਹੁੰਦੇ ਤਾਂ ਲੋਕ ਆਪ ਦੀ ਦਰਸ਼ਨ ਭੇਟ ਹਜ਼ਾਰਾਂ ਰੁਪਏ ਲੈ ਕੇ ਹਾਜਰ ਹੁੰਦੇ ਪਰ ਆਪ ਇਕ ਰੁਪਏ ਤੋਂ ਵਧ ਕਿਸੇ ਦੀ ਭੇਟ ਪ੍ਰਵਾਨ ਨ ਕਰਦੇ। ਇਸੇ ਭੇਟਾ ਨੂੰ ਗਿਣਕੇ ਹੀ ਆਪ ਆਈਆਂ ਸੰਗਤਾਂ ਦੀ ਗਿਣਤੀ ਦਾ ਅਨੁਮਾਨ ਲਾ ਲੈਂਦੇ। ਇਸ ਇਕ ਇਕ ਰੁਪਏ ਦੀ ਭੇਟਾ ਨਾਲ ਹੀ ਆਪਦੇ ਚਲਾਏ ਲੰਗਰ ਵਿਚੋਂ ਕਈ ਕਈ ਹਜ਼ਾਰ ਨਰ ਨਾਰੀ ਰੋਟੀ ਖਾ ਜਾਂਦੇ ਆਪ ਦੇ ਲੰਗਰ ਦੀ ਮਹਿਮਾ ਏਥੋਂ ਤਕ ਸੀ ਕਿ 1956 ਦੇ ਕਾਲ ਸਮੇਂ ਸਾਰਾ ਬਾਗੜ ਤੇ ਪੁਆਧ ਉਮੜ ਕੇ ਭੈਣੀ ਸਾਹਿਬ ਆ ਗਿਆ। ਭੁਖ ਨਾਲ ਸਤਾਏ ਲੋਕਾਂ ਦੀ ਸਤਿਗੁਰੂ ਹਰੀ ਸਿੰਘ ਜੀ ਤੇ ਮਾਤਾ ਜੀਉਣ ਕੌਰ ਨੇ ਕਈ ਮਹੀਨੇ ਤਿਰਹਾਵਲ ਦੇ ਕੜਾਹ ਪ੍ਰਸ਼ਾਦ ਤੇ ਕਣਕ ਦੇ ਦੋ ਤਰਫ਼ੀ ਦੇਸੀ ਘਿਓ ਨਾਲ ਚੋਪੜਿਆਂ ਪ੍ਰਸ਼ਾਦਿਆਂ ਨਾਲ ਅਜੇ ਹੀ ਸੇਵਾ ਕੀਤੀ ਕਿ ਅੰਗਰੇਜ਼ ਨੂੰ ਆ ਕੇ ਪੁਛਣਾ ਪਿਆ ਕਿ 'ਬਾਬਾ ਸਾਹਿਬ ਇਤਨਾ ਅਨਾਜ ਕਹਾਂ ਸੇ ਆਤਾ ਹੈ ਆਪ ਕਾ ਖਜਾਨਾ ਕਹਾਂ ਹੈ। ਆਪ ਹੱਸ ਕੇ ਕਹਿਣ ਲੱਗੇ ਦੇਸ਼ ਦੀ ਜਨਤਾ ਮੇਰਾ ਖਜ਼ਾਨਾ ਹੈ। ਲੋਕ ਇਕ ਇਕ ਮੁਠੀ ਦਾਣੇ ਭੇਜ ਕੇ ਏਸ ਖਜ਼ਾਨੇ ਨੂੰ ਕਦੀ ਵੀ ਸਮਾਪਤ ਨਹੀਂ ਹੋਣ ਦੇਂਦੇ।

ਆਪਦੀ ਨਿਗਰਾਨੀ ਵਿਚ ਜਦੋਂ ਵੱਡੇ ਵੱਡੇ ਮੇਲੇ ਹੁੰਦੇ ਤਾਂ ਲੋਕ ਆਪ ਦੀ ਦਰਸ਼ਨ ਭੇਟ ਹਜ਼ਾਰਾਂ ਰੁਪਏ ਲੈ ਕੇ ਹਾਜ਼ਰ ਹੁੰਦੇ ਪਰ ਆਪ ਇਕ ਰੁਪਏ ਤੋਂ ਵਧ ਕਿਸੇ ਦੀ ਭੇਟ ਪ੍ਰਵਾਨ ਨ ਕਰਦੇ। ਇਸੇ ਭੇਟਾ ਨੂੰ ਗਿਣਕੇ ਹੀ ਆਪ ਆਈਆਂ ਸੰਗਤਾਂ ਦੀ ਗਿਣਤੀ ਦਾ ਅਨੁਮਾਨ ਲਾ ਲੈਂਦੇ। ਇਸ ਇਕ ਇਕ ਰੁਪਏ ਦੀ ਭੇਟਾ ਨਾਲ ਹੀ ਆਪਦੇ ਚਲਾਏ ਲੰਗਰ ਵਿਚੋਂ ਕਈ ਕਈ ਹਜ਼ਾਰ ਨਰ ਨਾਰੀ ਰੋਟੀ ਖਾ ਜਾਂਦੇ ਆਪ ਦੇ ਲੰਗਰ ਦੀ ਮਹਿਮਾ ਏਥੋਂ ਤਕ ਸੀ ਕਿ 1956 ਦੇ ਕਾਲ ਸਮੇਂ ਸਾਰਾ ਬਾਗੜ ਤੇ ਪੁਆਧ ਉਮੜ ਕੇ ਭੈਣੀ ਸਾਹਿਬ ਆ ਗਿਆ। ਭੁਖ ਨਾਲ ਸਤਾਏ ਲੋਕਾਂ ਦੀ ਸਤਿਗੁਰੂ ਹਰੀ ਸਿੰਘ ਜੀ ਤੇ ਮਾਤਾ ਜੀਉਣ ਕੌਰ ਨੇ ਕਈ ਮਹੀਨੇ ਤਿਰਹਾਵਲ ਦੇ ਕੜਾਹ ਪ੍ਰਸ਼ਾਦ ਤੇ ਕਣਕ ਦੇ ਦੋ ਤਰਫ਼ੀ ਦੇਸੀ ਘਿਓ ਨਾਲ ਚੋਪੜਿਆਂ ਪ੍ਰਸ਼ਾਦਿਆਂ ਨਾਲ ਅਜੇ ਹੀ ਸੇਵਾ ਕੀਤੀ ਕਿ ਅੰਗਰੇਜ਼ ਨੂੰ ਆ ਕੇ ਪੁਛਣਾ ਪਿਆ ਕਿ 'ਬਾਬਾ ਸਾਹਿਬ ਇਤਨਾ ਅਨਾਜ ਕਹਾਂ ਸੇ ਆਤਾ ਹੈ ਆਪ ਕਾ ਖਜਾਨਾ ਕਹਾਂ ਹੈ। ਆਪ ਹੱਸ ਕੇ ਕਹਿਣ ਲੱਗੇ ਦੇਸ਼ ਦੀ ਜਨਤਾ ਮੇਰਾ ਖਜ਼ਾਨਾ ਹੈ। ਲੋਕ ਇਕ ਇਕ ਮੁਠੀ ਦਾਣੇ ਭੇਜ ਕੇ ਏਸ ਖਜ਼ਾਨੇ ਨੂੰ ਕਦੀ ਵੀ ਸਮਾਪਤ ਨਹੀਂ ਹੋਣ ਦੇਂਦੇ।

'ਬਾਬਾ ਸਾਹਿਬ, ਕੋਈ ਹਮਾਰੀ ਸੇਵਾ ਭੀ ਪ੍ਰਵਾਨ ਕਰੋ।'

'ਵਦੇਸ਼ੀਆਂ ਨਾਲ ਸਾਡਾ ਪੂਰਨ ਬਾਈ ਕਾਟ ਹੈ, ਜੇ ਕੁਝ ਤਿਆਗ ਕਰ ਸ਼ਕਦੇ ਹੋ ਤਾਂ ਸਾਡਾ ਦੇਸ਼ ਛਡ ਕੇ ਚਲੇ ਜਾਓ।' ਸਿਫਤ ਵਾਲੀ ਗੱਲ ਇਹ ਸੀ ਕਿ ਆਪ ਸਾਰੀ ਆਯੂ ਸੰਗਤ ਦੇ ਨਾਲ ਪੰਗਤ ਵਿਚ ਬੈਠ ਕੇ ਪ੍ਰਸ਼ਾਦ ਛਕਦੇ ਰਹੇ। ਕਿਉਂਕਿ ਨਵੇਕਲੇ ਬੈਠ ਕੇ ਪ੍ਰਸ਼ਾਦ ਛਕਣ ਨਾਲ ਸੰਗਤਾਂ ਦੇ ਮਨ ਵਿਚ ਸ਼ੰਕੇ ਪੈਦਾ ਹੋਣ ਦੀ ਸੰਭਾਵਨ ਪੈਦਾ ਹੋ ਸਕਦੀ ਸੀ।

## ਲੋਕਾਂ ਨਾਲ ਸੰਪਰਕ:

ਆਪ ਦਾ ਆਮ ਜਨ ਸਾਧਾਰਨ ਨਾਲ ਸਭ ਤੋਂ ਗੂਹੜਾ ਸਨੇਹ ਸੀ। ਹਰ ਆਏ ਨੂੰ ਬੜੇ ਪਿਆਰ ਨਾਲ ਆਦਰ ਦੇਂਦੇ। ਏਨੀ ਰੱਜਵੀਂ ਸੇਵਾ ਕਰਦੇ ਕੇ ਇਕ ਵਾਰੀ ਆਪ ਪਾਸ ਆਇਆ ਸਦਾ ਲਈ ਹੀ ਆਪ ਦਾ ਹੋ ਜਾਂਦਾ। ਆਪ ਬਾਬਤ ਇਹ ਮਸ਼ਹੂਰ ਸੀ ਕਿ ਜੇਹੜਾ ਆਪ ਦੇ ਲੰਗਰ ਦੀ ਦਾਲ ਇਕ ਵਾਰੀ ਖਾ ਜਾਂਦਾ ਉਹ ਆਪ ਦਾ ਸ਼ੈਦਾਈ ਹੋਏ ਬਿਨਾਂ ਨਾ ਰਹਿੰਦਾ। ਆਈ ਸੰਗਤ ਨਾਲ ਏਥੋਂ ਤਕ ਨੇੜਤਾ ਪ੍ਰਾਪਤ ਕਰ ਲੈਂਦੇ ਕਿ ਉਹਨਾਂ ਦੇ ਬਾਲ ਬੱਚੇ ਤੇ ਕਾਰੋ-ਬਾਰ ਬਾਬਤ ਵੀ ਜ਼ਰੂਰ ਪੁਛ ਗਿੱਛ ਕਰਦੇ। ਜਿਸ ਸੱਜਣ ਦੇ ਕਾਰੋਬਾਰ ਵਿਚ ਢਿਲਾਈ ਅਨੁਭਵ ਕਰਦੇ ਉਸ ਨਾਲ ਪੂਰਨ ਹਮਦਰਦੀ ਕਰਦਿਆਂ ਅਤੀ ਸੁੰਦਰ ਤਜਵੀਜ਼ਾਂ ਦਸਦੇ। ਮਿਹਨਤ ਮਜ਼ਦੂਰੀ ਕਰਨ ਦੀ ਪ੍ਰੇਰਣਾ ਕਰਦੇ। ਕਈ ਵਾਰੀ ਵਿਹਾਰ ਕਰਨ ਵਿਚ ਜਦੋਂ ਮਾਇਆ ਦੀ ਥੁੜ ਵੇਖਦੇ ਤਾਂ ਅਪਣੇ ਖਜ਼ਾਨੇ ਵਿਚੋਂ ਮਾਇਕ ਮਦਦ ਵੀ ਕਰ ਦੇਂਦੇ। ਮੋੜਨ ਲਈ ਬਚਨ ਲੈਕੇ ਸਹਾਇਤਾ ਕਰ ਦੇਂਦੇ। ਜਿਨ੍ਹਾਂ ਦੇ ਦਾਣੇ ਸਮੇਂ ਤੋਂ ਪਹਿਲੋਂ ਮੁਕ ਜਾਂਦੇ ਉਨ੍ਹਾਂ ਲੋਕਾਂ ਨੂੰ ਦਾਣਿਆਂ ਦੀਆਂ ਪੰਡਾਂ ਦੇ ਦੇਂਦੇ। ਸ੍ਰੀ ਮਾਤਾ ਜੀਵਨ ਕੌਰ ਆਪ ਦੀ ਸੁਪਤਾਨੀ ਦੇ ਸੁਭਾਵ ਵਿਚ ਵੀ ਏਹੋ ਸੀ "ਕੋਈ ਸਵਾਲੀ ਏਸ ਦਰਬਾਰ ਚੋਂ ਖਾਲੀ ਨਾ ਜਾਣ ਦੇਓ।" ਇਹ ਸਹਾਇਤਾ ਕਰਨ ਵਿਚ ਕਦੀ ਆਪ ਨੇ ਜਾਂ ਸ੍ਰੀ ਮਾਤਾ ਜੀ

ਨੇ ਵਿਤਕਰਾ ਨਹੀਂ ਸੀ ਵਰਤਿਆ। ਦਸਿਆ ਜਾਂਦਾ ਹੈ ਕਿ ਹਿੰਦੂ ਸਿਖਾਂ ਨਾਲੋਂ ਮੁਸਲਮਾਨਾ ਦੀ ਗਿਣਤੀ ਵਧੇਰੇ ਹੋ ਜਾਂਦੀ ਸੀ। ਆਪ ਜਿਨਸ ਦੇ ਕੇ ਜਾਂ ਪੈਸੇ ਦੇ ਕੇ ਬਿਆਜ ਨਹੀਂ ਸੀ ਲੈਂਦੇ। ਨਾ ਸਵਾਏ ਡਿਓੜੇ ਦਾਣੇ ਲੈਂਦੇ ਸਨ, ਨਾ ਹੀ ਕਿਸੇ ਦਾ ਨਾਮ ਤਕ ਯਾਦ ਰਖਦੇ ਤੇ ਨਾ ਆਈ ਜਿਨਸ ਨੂੰ ਕਦੀ ਤੋਲਦੇ ਹੀ ਸਨ। ਜੋ ਕੁਝ ਕਿਸੇ ਨੇ ਦੇ ਦਿਤਾ ਠੀਕ ਜਮਝ ਲੈਂਦੇ।

## ਮਾਨਤਾ ਤੇ ਮਾਣ-ਬਖ਼ਸ਼ਿਸ਼ :

ਆਪ ਨੇ ਸਾਧਾਰਨ ਤੋਂ ਸਾਧਾਰਨ ਮਨੁੱਖ ਨੂੰ ਮਾਣਤਾ ਦੇ ਕੇ ਅਤੇ ਉਸਦੇ ਕੰਮ ਦੀ ਪ੍ਰਸ਼ੰਸਾ ਕਰਕੇ ਉਸ ਨੂੰ ਉਚੇ ਹੋਣ ਦਾ ਮਾਣ ਬਖਸ਼ਿਆ। ਜੇ ਕਿਸੇ ਨੇ ਆਪਣੇ ਆਪ ਨੂੰ ਆਪ ਸਾਹਮਣੇ ਹੀਣ ਜਾਂ ਨੀਵੇਂ ਹੋਣਾ ਤਸੱਵਰ ਕੀਤਾ ਤਾਂ ਆਪ ਨੇ ਉਸ ਦੀ ਪ੍ਰਸ਼ੰਸਾ ਕਰਦਿਆਂ ਕਿਹਾ "ਏਹ ਤੈਨੂੰ ਕਿਸ ਭੁਲੇਖਾ ਪਾਇਆ ਹੈ। ਤੂੰ ਤਾਂ ਬਾਦਸ਼ਾਹ ਹੈਂ। ਤੂੰ ਤਾਂ ਵੱਡਾ ਗਵੱਈਆ ਹੈਂ। ਤੂੰ ਤਾਂ ਬਹੁਤ ਚੰਗਾ ਵਿਦਵਾਨ ਹੈਂ। ਭਾਈ ਤੱਕੜਾ ਹੋ ਝਾਤੀ ਮਾਰ ਅਪਣੇ ਅੰਦਰ ਤੂੰ ਕਿਨੀਆਂ ਸ਼ਕਤੀਆਂ ਦਾ ਮਾਲਕ ਹੈਂ।" ਹਾਰ ਕੇ ਬੈਠੇ ਤੇ ਦਰਿਦਰੀ ਮਨੁਖ ਆਪ ਨੂੰ ਨਹੀਂ ਸੀ ਭਾਉਂਦੇ। ਉਹਨਾ ਨੂੰ ਪਤਾ ਸੀ ਕਿ ਮੇਹਨਤੀ ਮਨੁਖ ਕਦੀ ਨਿਮਾਣਾ ਤੇ ਨਿਤਾਣਾ ਨਹੀਂ ਹੋ ਸਕਦਾ। ਆਪ ਨੇ ਮਿਹਨਤ ਕਰਕੇ ਵੇਖੀ ਹੋਈ ਸੀ।

## ਆਚਰਣ:

ਜਿਵੇਂ ਬਾਣੀ ਵਿਚ ਲਿਖਿਆ ਹੈ ਕਿ

"ਸੱਚੋ ਉਰੇ ਸਭ ਕੋ ਉਪਰ ਸਚ ਆਚਾਰ।"

ਸੋ ਇਹ ਕਰਿਸ਼ਮਾ ਆਪ ਦੀ ਜ਼ਿੰਦਗੀ ਵਿਚ ਪ੍ਰਤੱਖ ਵੇਖਿਆ ਗਿਆ। 20-25 ਸਾਲ ਦੇ ਕੁਆਰੇ ਤੇ ਵਿਆਹੇ ਇਸਤ੍ਰੀ ਮਰਦ ਬਿਨਾਂ ਵਿਤਕਰੇ ਮੇਲਿਆਂ ਵਿਚ ਰਾਤ ਨੂੰ ਇਕੇਠੇ ਸੌਂ ਰਹਿੰਦੇ ਸਨ। ਪਰ ਆਪ ਦੇ ਦਰਸ਼ਨਾ ਦਾ ਅਜੇ ਹਾ ਪ੍ਰਭਾਵ ਹੁੰਦਾ ਕਿ ਕਾਮ-ਵਾਸ਼ਨਾ ਦਾ ਨਾਮੋ ਨਿਸ਼ਾਨ ਵੀ ਨਹੀਂ ਸੀ ਹੁੰਦਾ। ਸਭ ਇਕ ਦੂਜੇ ਨੂੰ ਆਪਣੇ ਸਕੇ ਭੈਣ ਭਰਾਵਾਂ ਵਾਂਗ ਹੀ ਸਤਕਾਰਦੇ ਤੇ ਪਿਆਰਦੇ ਸਨ। ਸਦਾ ਚੰਗੇ ਸੋਚਦੇ ਤੇ ਚੰਗੇਰੇ ਬਣਨ ਦੀ ਪ੍ਰੇਰਨਾ ਸਭ ਦਾ ਮੂਲ ਮੰਤਵ ਹੁੰਦਾ ਸੀ।

ਏਡੇ ਵਡੇ ਹੋਣ ਦੇ ਬਾਵਜੂਦ ਆਪ ਵਡੇ ਨਹੀਂ ਸਨ ਬਣਦੇ। ਲੋਕਾਂ ਨਾਲੋਂ ਨਾ ਚੰਗਾ ਪਹਿਣਦੇ ਤੇ ਨਾ ਖਾਂਦੇਂ। ਸਦਾ ਆਮ ਲੋਕਾਂ ਵਾਂਗ ਵਿਚਰਦੇ। ਹਮੇਸ਼ਾ ਆਪ ਨੇ ਤੀਸਰੇ ਦਰਜੇ ਵਿਚ ਹੀ ਰੇਲ ਦਾ ਸਫਰ ਕੀਤਾ। ਮੋਟਾ ਠੁਲ੍ਹਾ ਘਰ ਦਾ ਕੱਤਿਆ ਖਦਰ ਪਾਇਆ। ਸ੍ਰੀ ਮਾਤਾ ਜੀਵਨ ਕੌਰ ਜੀ ਨੇ ਸਾਰੀ ਜ਼ਿੰਦਗੀ ਮਲਮਲ ਦੇ ਦੁਪੱਟੇ ਨੂੰ ਵੀ ਅੰਗੀ ਕਾਰ ਨਹੀਂ ਕੀਤਾ। ਰੇਸ਼ਮ ਦਾ ਆਪ ਦੇ ਸਾਹਮਣੇ ਕੌਡੀ ਮੁਲ ਨਹੀਂ ਸੀ ਪੈਂਦਾ। ਹਾਂ ਦੁਧ ਘਿਓ ਖਾਣ ਦੀ ਆਪ ਸਭ ਨੂੰ ਪ੍ਰੇਰਣਾ ਕਰਦੇ ਰਹਿੰਦੇ। ਬਲਵਾਨ ਮਨੁਖ ਵੇਖਣ ਦੀ ਆਪ ਤੀਬਰ ਇੱਛਾ ਰਖਦੇ ਸਨ। ਏਹੋ ਵਜ਼ਾਹ ਸੀ ਕਿ ਆਪ ਨੇ ਪਦਾਰਥ ਵੰਡਣ ਵਿਚ ਕਦੀ ਸੰਕੋਚ ਨਹੀਂ ਸੀ ਕੀਤਾ। ਗਰੀਬੀ ਨੂੰ ਸਮਾਜ ਲਈ ਆਪ ਕੋਹੜ ਮੰਨਦੇ ਸਨ। ਆਪ ਦੀ ਸਦਾ ਏਹ ਇੱਛਾ ਰਹੀ ਕਿ ਸਮਾਜ ਕਮਜ਼ੋਰ ਨਹੀਂ ਹੋਣਾ ਚਾਹੀਦਾ ਸਗੋਂ ਆਰਥਕ ਜੀਵਨ ਸਾਰੇ ਦੇਸ਼ ਦਾ ਸੁਖਾਵਾਂ ਹੋਣਾ ਲੋੜੀਂਦਾ ਹੈ। ਗਰੀਬੀ 'ਚੋਂ ਕੱਢਣ ਦਾ ਆਪ ਇਕੋ ਉਪਾਅ ਹੀ ਲੋਕਾਂ ਸਾਹਮਣੇ ਰਖਦੇ ਕਿ "ਵਿਦੇਸ਼ੀ ਦਾਸਤਾ ਤੋਂ ਮੁਕਤੀ ਪ੍ਰਾਪਤ ਕਰੋ।" ਘਰ ਅਤੇ ਦੇਸ਼ ਵਿਚ ਬਣੀਆਂ ਚੀਜ਼ਾਂ ਦੀ ਵਰਤੋਂ ਕਰੋ। ਸ਼ਰਾਬ ਮਾਸ ਤੇ ਹੋਰ ਬੁਰਾਈਆਂ ਤੋਂ ਖਲਾਸੀ ਪਾਓ। ਵਿਆਹਾਂ ਵਿਚ ਰਸਮਾਂ ਦੇ ਗੁਲਾਮ ਨਾ ਬਣੋਂ, ਸਾਦਾ ਜੀਵਨ ਉਨਤੀ ਦੀ ਨਿਸ਼ਾਨੀ ਹੈ। ਸਭ ਦੇਸ਼ਵਾਸੀ ਪ੍ਰੇਮ ਭਾਵਨਾ ਨਾਲ ਰਹੋ ਏਸੇ ਵਿਚ ਦੇਸ਼ ਦੀ ਉਨਤੀ ਲੁਕੀ ਹੋਈ ਹੈ।"

ਆਪ ਮਾਤਾ ਸੱਦਾ ਕੌਰ ਤੇ ਪਿਤਾ ਜੱਸਾ ਸਿੰਘ ਜੀ ਦੇ ਘਰ ਸੰਮਤ 1876 ਦੇ ਤੀਸਰੇ ਨਰਾਤੇ 1819 ਈਸਵੀ ਨੂੰ ਪਰਗਟ ਹੋਏ। ਸਾਰੀ ਆਯੂ ਦੇਸ਼ ਸੇਵਾ, ਲੋਕ ਸੇਵਾ ਤੇ ਸਤਿ ਧਰਮ ਦਾ ਪ੍ਰਚਾਰ ਕਰਦੇ ਜੇਠ ਵਦੀ 10 ਸੰਮਤ 1963 ਮੁਤਾਬਕ ਈ. 1906 ਸ਼ਨੀਵਾਰ ਨੂੰ ਇਹ ਸੰਸਾਰ ਯਾਤਰਾ ਸਫਲ ਕਰਕੇ ਜਿਥੇ ਕਈ ਸੁੱਕੇ ਸੜੇ ਜੀਆਂ ਦੇ ਭਾਵ ਹਰੇ ਕਰ ਗਏ ਉਥੇ ਨਾਲ ਹੀ ਨਾਮਧਾਰੀ ਪੰਥ ਦੀ ਵਾਗਡੋਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਫੜਾ ਗਏ।■

-ਅਮਰ ਭਾਰਤੀ

# 19ਵੀਂ ਸਦੀ ਦਾ ਵਿਉਂਤਬਧ ਇਕੋ ਇਕ ਪਹਿਲਾ ਅੰਦੋਲਨ

**1857 ਕੂਕਾ ਅੰਦੋਲਨ:**

1857 ਦੇ ਭਾਰਤ ਵਿਚ ਹੋਏ ਸਿਪਾਹੀ ਵਿਦਰੋਹ ਨੂੰ ਜੇ ਇਕ ਬੰਨ੍ਹੇ ਰੱਖ ਕੇ ਵੇਖੀਏ- ਜੋ ਇਕ ਵਿਕਤੀ ਉਤੇਜਨਾ ਦੀ ਉਪਜ ਸੀ ਅਤੇ ਜੋ ਫਿਰ ਤੋਂ ਦਿੱਲੀ ਦੇ ਬਾਦਸ਼ਾਹ ਬਹਾਦੁਰ ਸ਼ਾਹ ਨੂੰ ਭਾਰਤ ਸਮਰਾਟ ਦੇ ਇਕ ਛਤਰ ਸਮਰਾਟ ਦਾ ਰੁਤਬਾ ਦੁਆਉਣ ਦੇ ਸੰਘਰਸ਼ ਵਿਚ ਬਦਲ ਗਿਆ ਸੀ ਤਾਂ ਸਾਰੇ ਹਿੰਦੁਸਤਾਨ ਵਿਚ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਸ਼ੁਰੂ ਕੀਤਾ ਗਿਆ ਉਨ੍ਹਵੀਂ ਸਦੀ ਦਾ ਇਕੋ ਇਕ ਪਹਿਲਾ ਅੰਦੋਲਨ ਸੀ ਜੋ ਕਿਸੇ ਰਾਜੇ ਰਾਣੇ ਜਾਂ ਸੈਨਾਪਤੀ ਨੇ ਸ਼ੁਰੂ ਨਹੀਂ ਸੀ ਕੀਤਾ ਸਗੋਂ ਇਕ ਸਾਧਾਰਨ ਕਿਰਤੀ ਨੇ ਆਮ ਆਦਮੀ ਦੇ ਸਹਿਯੋਗ ਨਾਲ ਵਿਉਂਤ ਬਣਾ ਕੇ ਸ਼ੁਰੂ ਕੀਤਾ ਸੀ।

1849 ਵਿਚ ਖਾਲਸਾ ਰਾਜ ਖਤਮ ਹੋ ਗਿਆ ਤੇ ਪੰਜਾਬ ਉਪਰ ਅੰਗਰੇਜ਼ਾਂ ਨੇ ਪੂਰਾ ਕਬਜ਼ਾ ਕਰ ਲਿਆ। ਖਾਲਸਾ ਰਾਜ ਦੇ ਅੰਤਮ ਦਸਾਂ ਸਾਲਾਂ ਵਿਚ ਪੰਜਾਬ ਦੀ ਜੋ ਦੁਰਦਸ਼ਾ ਹੋਈ ਖਾਲਸਾ ਰਾਜ ਦੇ ਮਾਲਕਾਂ ਨੇ ਆਪਸ ਵਿਚ ਜੋ ਕਟਾਵੱਢੀ ਕੀਤੀ ਅਤੇ ਅੰਗਰੇਜ਼ਾਂ ਨੂੰ ਜਿਸ ਤਰ੍ਹਾਂ ਪੰਜਾਬ ਉਤੇ ਕਬਜ਼ੇ ਦੀਆਂ ਸਹੂਲਤਾਂ ਮੁਹੱਈਆਂ ਕੀਤੀਆਂ, ਅੰਗਰੇਜ਼ਾਂ ਵੱਲੋਂ ਇਨਾਮ ਇਕਰਾਮ ਹਾਸਲ ਕੀਤੇ ਤੇ ਜਾਗੀਰਾਂ ਲਈਆਂ, ਉਸ ਸਭ ਦੇ ਰੂਬਰੂ ਇਹ ਗੱਲ ਇਕ ਚਮਤਕਾਰ ਵਰਗੀ ਹੀ ਲਗਦੀ ਹੈ ਕਿ ਉਸ ਤੋਂ ਸੱਤ ਅੱਠ ਸਾਲ ਬਾਅਦ ਹੀ ਫਿਰ ਤੋਂ ਫਿਰੰਗੀਆਂ ਦੇ ਖਿਲਾਫ ਇਕ ਅੰਦੋਲਨ ਸ਼ੁਰੂ ਹੋ ਜਾਵੇ। ਪਰ ਇਹ ਅੰਦੋਲਨ ਸ਼ੁਰੂ ਹੋਇਆ ਈਸਵੀ ਸੰਨ 1857 ਦੇ ਅਪ੍ਰੈਲ ਵਿਚ ਵਿਸਾਖੀ ਵਾਲੇ ਦਿਨ ਲੁਧਿਆਣੇ ਜ਼ਿਲ੍ਹੇ ਦੇ ਇਕ ਨਿੱਕੇ ਜਿਹੇ ਪਿੰਡ ਭੈਣੀ ਵਿਚ ਪੰਜਾਂ ਸਿੰਘਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਸੰਤ ਖਾਲਸੇ ਦੀ ਪੁਨਰ ਸਾਜਨਾ ਨਾਲ। ਸੰਤ ਖਾਲਸੇ ਦੀ ਪੁਨਰ ਸਾਜਨਾ ਇਸ ਲਈ ਜ਼ਰੂਰੀ ਹੋ ਗਈ ਸੀ ਕਿ ਓਦੋਂ ਤੱਕ ਖਾਲਸਾ ਅਖਵਾਉਣ ਵਾਲਾ ਪ੍ਰਸਿੱਧ ਸਰਕਾਰੀ ਦਰਬਾਰੀ ਖਾਲਸਾ ਕਰਮ-ਧਰਮ ਤੇ ਸਦਾਚਾਰੀ ਚਰਿਤ੍ਰ ਪੱਖੋਂ ਮਲੇਛ ਆਚਰਨ ਵਾਲਾ ਬਣ ਚੁੱਕਾ ਸੀ।

ਜਿਸ ਸਤਿਗੁਰੂ ਰਾਮ ਸਿੰਘ ਨੇ ਇਸ ਨਵੇਂ ਸੰਤ ਖਾਲਸੇ ਦੀ ਸਾਜਨਾ ਕੀਤੀ-ਉਹ ਸੰਨ 1837 ਤੋਂ 1845 ਤੱਕ ਖਾਲਸਾ ਫੌਜ ਰਹੇ ਸਨ ਅਤੇ ਉਸ ਦੌਰ ਵਿਚ ਆਪ ਨੇ ਖਾਲਸਾ ਦਰਬਾਰ ਤੇ ਖਾਲਸਾ ਫੌਜ ਦਾ ਸਾਰਾ ਚਰਿਤ੍ਰ ਗਹੁ ਨਾਲ ਵੇਖ-ਭਾਂਪ ਲਿਆ ਸੀ। ਉਹ ਜਾਣਦੇ ਸਨ ਕਿ ਇਹ ਰਾਜ ਆਪਣੇ ਮਾੜੇ ਕਰਮਾਂ ਕਾਰਨ ਹੀ ਨਸ਼ਟ ਹੋਣ ਵਾਲਾ ਹੈ। ਇਸ ਲਈ ਆਪ ਨਾਮ ਬਾਣੀ ਦਾ ਸਿਮਰਨ ਕਰਦੇ, ਅਕਾਲ ਪੁਰਖ ਕੋਲੋਂ ਦੇਸ਼ ਕੌਮ ਦੀ ਭਲਾਈ ਲਈ ਰੌਸ਼ਨੀ ਦੀ ਅਰਦਾਸ ਕਰਦੇ ਅਤੇ ਭਵਿੱਖ ਲਈ ਮਨ ਹੀ ਮਨ ਵਿਉਂਤਾਂ ਬਣਾਉਂਦੇ। ਆਪ ਦੀ ਜਿਸ ਨੌ ਨਿਹਾਲ ਰਜਮੈਂਟ ਵਿਚ ਡਿਊਟੀ ਸੀ-ਉਸ ਰਜਮੈਂਟ ਨੂੰ ਆਮ ਤੌਰ ਤੇ ਆਪ ਦੇ ਭਗਤੀ ਭਾਵ ਕਾਰਨ ਭਗਤਾਂ ਦੀ ਪਲਟਨ ਵੀ ਆਖਦੇ ਸਨ।

ਆਪ ਦਾ ਪ੍ਰਕਾਸ਼ ਈਸਵੀ ਸੰਨ 1816 ਮੁਤਾਬਕ ਮਾਘ ਸੁਦੀ ਪੰਚਮੀ ਸੰਮਤ 1872 ਨੂੰ ਪਿੰਡ ਰਾਈਆਂ ਜ਼ਿਲ੍ਹਾਂ ਲੁਧਿਆਣਾ ਵਿਖੇ ਹੋਇਆ ਸੀ। ਖਾਲਸਾ ਫੌਜ ਦੀ ਨੌਕਰੀ ਸਮੇਂ ਹੀ 1841 ਵਿਚ ਆਪ ਆਪਣੀ ਪਲਟਨ ਨਾਲ ਪਿਸ਼ਾਵਰ ਜਾਂਦਿਆਂ ਰਸਤੇ ਵਿਚ ਹਜ਼ਰੋਂ ਰੁਕੇ। ਹਜ਼ਰੋਂ ਵਿਖੇ ਆਪ ਨੇ ਸਤਿਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕੀਤੇ। ਬਾਬਾ ਜਮੀਤ ਸਿੰਘ ਜੀ ਤੇ ਹੋਰ ਪੰਜੀ ਕੁ ਸਿੰਘ ਉਸ ਵੇਲੇ ਆਪ ਦੇ ਨਾਲ ਸਨ। ਸਤਿਗੁਰੂ ਬਾਲਕ ਸਿੰਘ ਜੀ ਦਾ ਦਰਸ਼ਨ ਕਰਕੇ ਆਪ ਦਾ ਤਨ ਮਨ ਨਿਹਾਲ ਹੋ ਗਿਆ। ਸਤਿਗੁਰੂ ਬਾਲਕ ਸਿੰਘ ਜੀ ਨੇ ਆਪ ਨੂੰ ਆਪਣਾ ਵਾਰਿਸ ਬਣਾ ਕੇ ਓਥੋਂ ਵਿਦਾ ਕੀਤਾ। ਹਜ਼ਰੋਂ ਤੋਂ ਵਾਪਸੀ ਉਪਰੰਤ ਆਪ ਵਿਚ ਇਕ ਦਮ ਬੜੀ ਤਬਦੀਲੀ ਆ ਗਈ। ਆਪ ਹਰ ਸਮੇਂ ਨਾਮ ਬਾਣੀ ਦੇ ਜਪ ਕੀਰਤਨ ਵਿਚ ਮਸਤ ਰਹਿਣ ਲਗੇ। ਸੰਨ 1845 ਵਿਚ ਮੁਦਕੀ ਦੇ ਮੈਦਾਨ ਵਿਚ ਸਿੱਖਾਂ ਤੇ ਅੰਗਰੇਜ਼ਾਂ ਦੀ ਲੜਾਈ ਅਰੰਭ ਹੋਣ ਸਮੇਂ ਫੌਜ ਦੇ ਕਰਤਿਆਂ ਧਰਤਿਆਂ ਨੇ ਆਪ ਨੂੰ ਖਾਲਸਾ ਫੌਜ ਦੀ ਜਿੱਤ ਵਾਸਤੇ ਅਰਦਾਸ ਕਰਨ ਦੀ ਬੇਨਤੀ ਕੀਤੀ।। ਪਰ ਆਪ ਜਾਣਦੇ ਸਨ ਕਿ ਇਹ ਖਾਲਸਾ ਨਾਮ ਦਾ ਹੀ ਖਾਲਸਾ ਹੈ। ਆਪਣੇ ਕਰਮ ਧਰਮ ਤੇ ਚਰਿਤਰ ਵੱਲੋਂ ਇਸਦਾ ਅਸਲਾ ਬਦਲ ਚੁੱਕਾ ਹੈ-ਸੋ ਇਸ ਦੀ ਜਿੱਤ ਕਿਸੇ ਤਰ੍ਹਾਂ ਵੀ ਸੰਭਵ ਨਹੀਂ। ਸੋ ਆਪ ਨੇ ਅਰਦਾਸ ਕਰਕੇ ਝੂਠਾ ਭਰਮ ਪਾਲਣ ਤੋਂ ਇਨਕਾਰ ਕਰ ਦਿੱਤਾ।

ਉਸ ਤੋਂ ਬਾਅਦ ਆਪ ਨੇ ਨੌਕਰੀ ਛੱਡ ਦਿੱਤੀ ਤੇ ਆਪਣੇ ਪਿੰਡ ਭੈਣੀ ਜੋ ਕਿ ਰਾਈਆਂ ਪਿੰਡ ਦੀ ਹੀ ਇਕ ਨਵੀਂ ਵੱਸੀ ਪੱਤੀ ਸੀ-ਆ ਗਏ। ਉਸ ਤੋਂ ਬਾਅਦ ਸੰਨ 1857 ਦੀ ਵਿਸਾਖੀ ਵਾਲੇ ਦਿਨ ਬਾਕਾਇਦਾ ਸੰਤ ਖਾਲਸੇ ਦੀ ਸਾਜਨਾ ਕੀਤੀ।

**ਸੰਤ ਖਾਲਸਾ:**

ਆਪਣੇ ਸੰਤ ਖਾਲਸਾ ਦੇ ਸਰੂਪ ਤੇ ਮਰਯਾਦਾ ਦੀ ਵੀ ਆਪ ਨੇ ਨਵੇਂ ਸਿਰੇ ਬਣਤ ਬਣਾਈ।

**ਨਿਯਮ:**

ਉਸ ਵੇਲੇ ਤੱਕ ਦੇ ਦਰਬਾਰੀ ਖਾਲਸੇ ਦੀ ਦਸਤਾਰ ਦੀ ਥਾਂ ਆਪ ਨੇ ਪਰੰਪਰਿਕ ਗੋਲ ਸਫੈਦ ਦਸਤਾਰ ਸਜਾਉਣ ਦਾ ਹੁਕਮ ਦਿੱਤਾ। ਕਲੀਆਂ ਵਾਲੇ ਕੁੜਤੇ, ਚੂੜੀਦਾਰ ਪਜਾਮੇ ਤੇ ਰੇਬ ਕਛਹਿਰੇ ਨੂੰ ਧਾਰਨ ਕਰਵਾਇਆ। ਪੰਜ ਕਕਾਰਾਂ ਨੂੰ ਲਾਜ਼ਮੀ ਕਰਾਰ ਦਿੱਤਾ। 108 ਮਣਕਿਆਂ ਵਾਲੀ ਉਨ ਦੀ ਮਾਲਾ ਧਾਰਨ ਕਰਵਾਈ ਤੇ ਲੋਹੇ ਦੇ ਨਵੇਂ ਡੀਜ਼ਾਇਨ ਵਾਲੇ ਗੜਵੇ ਅਤੇ ਡੋਰੀ ਨੂੰ ਕੋਲ ਰੱਖਣਾ ਜ਼ਰੂਰੀ ਕਰਾਰ ਦਿੱਤਾ। ਸੁੱਚ ਸੋਧ ਦਾ ਅੰਨ ਜਲ ਛਕਣ, ਬਾਣੀ ਪੜ੍ਹਣ ਤੇ ਨਾਮ ਜਪਣ ਲਈ ਵਿਸ਼ੇਸ਼ ਹੁਕਮ ਦਿੱਤੇ। ਮਾਸ, ਸ਼ਰਾਬ, ਤੰਮਾਕੂ, ਹੁੱਕੇ, ਅਫੀਮ, ਭੰਗ, ਪੋਸ਼ਤ ਦੇ ਨਸ਼ੇ ਦੀ ਵਰਤੋਂ ਤੋਂ ਸਿੱਖਾਂ ਨੂੰ ਪੂਰੀ ਤਰ੍ਹਾਂ ਬਚਣ ਦਾ ਹੁਕਮ ਕੀਤਾ।

**ਸੁਦੇਸ਼ੀ ਲਹਿਰ ਦਾ ਆਰੰਭ :**

ਆਪ ਨੇ ਸੰਤ ਖਾਲਸੇ ਲਈ ਜੋ ਹੋਰ ਨਿਯਮ ਬਣਾਏ, ਉਹ ਸਨ: ਸੁਦੇਸ਼ੀ ਕੱਪੜੇ ਤੇ ਹੋਰ ਵਸਤਾਂ ਦੀ ਵਰਤੋਂ ਕਰਨੀ ਹੈ। ਬਦੇਸ਼ੀ ਕੱਪੜੇ ਤੇ ਹੋਰ ਵਸਤਾਂ ਨੂੰ ਅੰਗ ਨਹੀਂ ਲਗਾਉਣਾ। ਗੁਰਮੁਖੀ ਅੱਖਰਾਂ ਵਿਚ ਵਿਦਿਆ ਹਾਸਲ ਕਰਨੀ ਹੈ, ਅੰਗਰੇਜ਼ੀ ਤੇ ਫਾਰਸੀ ਨਹੀਂ ਪੜ੍ਹਨੀ। ਚਿੱਠੀ ਪੱਤਰ ਆਪਣੇ ਹੀ ਸਿੱਖਾਂ ਸਾਥੀਆਂ ਰਾਹੀਂ ਘੱਲਣਾ ਤੇ ਪਾਉਣਾ ਹੈ। ਅੰਗਰੇਜ਼ ਸਰਕਾਰ ਦੇ ਡਾਕਖਾਨਿਆਂ ਨਾਲ ਪੂਰੀ ਨਾਮਿਲਵਰਤਨ ਕਰਨੀ ਹੈ। ਅੰਗਰੇਜ਼ਾਂ ਦੀ ਕਚਹਿਰੀ ਨਹੀਂ ਜਾਣਾ। ਆਪਣੇ ਭਾਈਚਾਰੇ ਅੰਦਰ ਹੀ ਨਿਆਂ ਕਰਨਾ-ਕਰਵਾਣਾ ਹੈ।

ਆਪ ਨੇ ਆਪਣੇ ਸੰਗਠਨ ਦੇ ਪ੍ਰਚਾਰ ਲਈ 22 ਸੂਬੇ ਨਿਯੁਕਤ ਕੀਤੇ। ਇਹ ਸੂਬੇ ਜਿਥੇ ਗੁਰਮਤ ਦਾ ਪ੍ਰਚਾਰ ਕਰਦੇ ਉਥੇ ਨਾਲ ਦੀ ਨਾਲ ਅੰਗਰੇਜ਼ਾਂ ਨਾਲ ਹਰ ਤਰ੍ਹਾਂ ਦੇ ਬਾਈਕਾਟ ਦਾ ਪ੍ਰਚਾਰ ਵੀ ਕਰਦੇ ਤੇ ਸੰਗਠਨ ਨੂੰ ਵਿਸ਼ਾਲ ਰੂਪ ਦੇਂਦੇ।

ਥੋੜ੍ਹੇ ਸਮੇਂ ਅੰਦਰ ਹੀ ਪੰਜਾਬ ਵਿਚ ਸੰਤ ਖਾਲਸੇ ਦਾ ਪ੍ਰਤਾਪ ਵਧਣਾ ਸ਼ੁਰੂ ਹੋ ਗਿਆ ਤੇ ਲੱਖਾਂ ਦੀ ਗਿਣਤੀ ਵਿਚ ਲੋਕ ਸਤਿਗੁਰੂ ਰਾਮ ਸਿੰਘ ਜੀ ਦੇ ਪੈਰੋਕਾਰ ਬਣਨ ਲਗੇ। ਆਪ ਦੇ ਪੈਰੋਕਾਰਾਂ ਨੂੰ ਲੋਕ 'ਕੂਕੇ' ਜਾਂ 'ਨਾਮਧਾਰੀ' ਆਖਦੇ। ਕਿਉਂਕਿ ਆਪ ਨਾਮ ਜਪਦੇ ਤੇ ਜਪਾਉਂਦੇ ਸਨ ਇਸ ਲਈ 'ਨਾਮਧਾਰੀ' ਨਾਮ ਨਾਲ ਜਾਣੇ ਗਏ। ਗੁਰਬਾਣੀ ਦੇ ਪਾਠ ਤੇ ਅੰਮ੍ਰਿਤ ਵੇਲੇ ਉਚੀਆਂ ਸੁਰਾਂ

ਵਿਚ ਗੁਰਬਾਣੀ ਦਾ ਕੀਰਤਨ ਕਰਦੇ ਸਨ- ਇਸ ਲਈ ਇਨ੍ਹਾਂ ਦੀਆਂ ਉਚੀਆਂ ਸੁਰਾਂ ਨੂੰ 'ਕੂਕ' ਦਾ ਨਾਮ ਮਿਲ ਗਿਆ। ਕੂਕਾ ਮਾਰਨ ਵਾਲਾ ਮੰਨਿਆ ਜਾਣ ਕਰਕੇ ਸੰਤ ਖਾਲਸੇ ਦਾ ਇਕ ਨਾਮ 'ਕੂਕਾ' ਵੀ ਪੈ ਗਿਆ।

**ਸ੍ਰੀ ਆਦਿ ਗ੍ਰੰਥ ਸਾਹਿਬ ਬਾਰੇ :**

ਖਾਲਸਾ ਰਾਜ ਸਮੇਂ ਐਸ਼ੋ ਇਸ਼ਰਤ ਵਿਚ ਰਮ ਗਏ ਸਿੱਖ ਜਦੋਂ ਸ਼ਰਾਬ, ਮਾਸ ਤੇ ਹੋਰ ਨਸ਼ਿਆਂ ਦਾ ਭਰਪੂਰ ਸੇਵਨ ਕਰਨ ਤੇ ਵਿਭਚਾਰ ਵਿਚ ਗਲ ਗਲ ਤੱਕ ਖੁਭ ਗਏ ਸਨ, ਉਸ ਵੇਲੇ ਗੁਰੂ ਬਾਣੀ ਤੇ ਬਾਣੀ ਦੇ ਗ੍ਰੰਥਾਂ ਵੱਲ ਕਿਸ ਦਾ ਧਿਆਨ ਰਹਿ ਸਕਦਾ ਸੀ? ਸਤਿਗੁਰੂ ਰਾਮ ਸਿੰਘ ਜੀ ਨੇ ਪਿੰਡ ਪਿੰਡ ਘੁੰਮ ਕੇ ਭੁੱਲੀਆਂ ਵਿਸਰੀਆਂ ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਲਭਾਇਆ ਤੇ ਸਿੱਖਾਂ ਨੂੰ ਉਨ੍ਹਾਂ ਦੇ ਪਾਠ ਵੱਲ ਲਗਾਇਆ।

**ਇਸਤ੍ਰੀਆਂ ਨੂੰ ਖੰਡੇ ਦਾ ਅੰਮ੍ਰਿਤ :**

ਸਤਿਗੁਰੂ ਰਾਮ ਸਿੰਘ ਜੀ ਤੋਂ ਪਹਿਲਾਂ ਕੇਵਲ ਪੁਰਸ਼ ਸਿੱਖਾਂ ਨੂੰ ਹੀ 'ਅੰਮ੍ਰਿਤ ਛਕਾਉਣ ਦਾ ਚਲਣ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਇਸਤ੍ਰੀਆਂ ਨੂੰ ਵੀ ਖੰਡੇ ਦਾ ਅੰਮ੍ਰਿਤ ਛਕਾ ਕੇ ਉਹਨਾਂ ਨੂੰ ਪੁਰਸ਼ ਦੇ ਬਰਾਬਰ ਦਾ ਦਰਜਾ ਦਿੱਤਾ।

**ਵਿਧਵਾ ਵਿਆਹ :**

ਉਸ ਜ਼ਮਾਨੇ ਵਿਚ ਸਾਰੇ ਭਾਰਤ ਵਿਚ ਹੀ ਵਿਧਵਾਵਾਂ ਦੇ ਉਮਰ ਭਰ ਰੰਡੇਪਾ ਕੱਟਣ ਦਾ ਚਲਣ ਸੀ ਤੇ ਵਿਧਵਾ ਵਿਆਹ ਨੂੰ ਸ਼ਾਸਤ੍ਰ ਵਿਰੁੱਧ ਮੰਨਿਆ ਜਾਂਦਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਿੱਖਾਂ ਦੇ ਘਰਾਣਿਆਂ ਵਿਚ ਵਿਧਵਾ ਵਿਆਹ ਦਾ ਚਲਨ ਕੀਤਾ ਅਤੇ ਵੱਟੇ ਦੇ ਵਿਆਹਾਂ ਦੀ ਮਨਾਹੀ ਕੀਤੀ।

**ਕੁੜੀਆਂ ਨੂੰ ਜਿਊਣ ਦਾ ਹੱਕ ਦਿੱਤਾ :**

ਉਸ ਜ਼ਮਾਨੇ ਵਿਚ ਕੁੜੀਆਂ ਦੇ ਜਨਮ ਨੂੰ ਪਸੰਦ ਨਹੀਂ ਸੀ ਕੀਤਾ ਜਾਂਦਾ। ਇਸ ਲਈ ਬਹੁਤ ਲੋਕ ਕੁੜੀਆਂ ਨੂੰ ਜੰਮਦਿਆਂ ਹੀ ਮਾਰ ਦਿੰਦੇ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਂ ਨੂੰ ਕੁੜੀਆਂ ਮਾਰਨ ਤੋਂ ਵਰਜਿਆ ਤੇ ਇਨ੍ਹਾਂ ਨੂੰ ਪੁੱਤਰਾਂ ਦੇ ਬਰਾਬਰ ਹੀ ਜਾਣਨ ਦਾ ਉਪਦੇਸ਼ ਦਿੱਤਾ।

**ਨਵੀਂ ਆਨੰਦ ਮਰਯਾਦਾ :**

ਉਸ ਸਮੇਂ ਤੱਕ ਹੋਰ ਲੋਕਾਂ ਵਾਂਗ ਸਿੱਖਾਂ ਦੇ ਵਿਆਹ ਦੀ ਵੈਦਿਕ ਰੀਤ ਅਨੁਸਾਰ ਪੁਰੋਹਿਤ ਹੀ ਕਰਵਾਉਂਦੇ ਆ ਰਹੇ ਸਨ। ਵਿਆਹਾਂ ਉਪਰ ਪੁਰੋਹਤਾਂ ਦੀ ਅਜ਼ਾਰੇਦਾਰੀ ਹੋਣ ਕਰਕੇ ਆਮ ਆਦਮੀ ਨੂੰ ਕਾਫੀ ਖਰਚ-ਖੇਚਲ ਤੇ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਸੰਨ 1863 ਈ. ਵਿਚ ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ ਵਿਖੇ ਵਿਆਹਾਂ ਦੀ ਅਨੰਦ ਰੀਤ ਸ਼ੁਰੂ ਕਰਕੇ ਪੁਰਾਤਨ ਵੈਦਿਕ ਰੀਤ ਵਿਚ ਕੁਝ ਸੁਧਾਰ ਕਰ ਦਿਤਾ। ਆਪ ਨੇ ਵਿਆਹ ਸਮੇਂ ਹਵਨ ਅਤੇ ਵੇਦੀ ਦਾ ਸਿਲਸਿਲਾ ਤਾਂ ਜਾਰੀ ਰਹਿਣ ਦਿੱਤਾ ਪਰ ਹਵਨ ਦੇ ਮੰਤ੍ਰਾਂ ਲਈ ਗੁਰਬਾਣੀ ਦਾ ਪਾਠ ਜਾਇਜ਼ ਕੀਤਾ। ਲਾਵਾਂ ਫੇਰੇ ਸੱਤਾਂ ਤੋਂ ਚਾਰ ਕਰ ਦਿਤੇ ਅਤੇ ਲਾਵਾਂ ਦੀ ਬਾਣੀ ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚੋਂ ਪੜ੍ਹਣ ਦਾ ਹੁਕਮ ਦਿੱਤਾ। ਵਿਆਹ ਦੀ ਇਸ ਅਨੰਦ ਰੀਤ ਵਾਲੇ ਵਿਆਹ ਨੂੰ ਅਨੰਦ ਕਾਰਜ ਦਾ ਨਾਮ ਦਿੱਤਾ।

**ਅੰਗਰੇਜ਼ਾਂ ਵਿਰੁੱਧ ਸਿੱਧੀ ਲੜਾਈ ਦੀ ਤਿਆਰੀ :**

ਸਤਿਗੁਰੂ ਰਾਮ ਸਿੰਘ ਜੀ ਨੇ ਉਪਰੋਕਤ ਸਭ ਨਿਯਮਾ, ਰੀਤਾਂ ਤੇ ਮਰਯਾਦਾ ਦਾ ਚਲਣ ਕਰਵਾ ਕੇ ਹਰ ਸਿੱਖ ਦੇ ਅੰਦਰੋਂ ਉਸ ਦੀ ਸਾਤਵਿਕਤਾ ਅਤੇ ਰੂਹਾਨੀਅਤ ਨੂੰ ਜਗਾਇਆ। ਇਸ ਨਾਲ ਸਿੱਖਾਂ ਦੇ ਆਪਣੇ ਅੰਦਰੋਂ ਇਕ ਐਸੇ ਆਜ਼ਾਦ ਮਨੁੱਖ ਦੀ ਪਛਾਣ ਜਾਗੀ ਜੋ ਆਪਣੀ ਆਜ਼ਾਦੀ ਤੇ ਦੂਜੇ ਦੀ ਆਜ਼ਾਦੀ ਨੂੰ ਬਰਾਬਰ ਰੱਖ ਕੇ ਵੇਖ ਸਕਦਾ ਸੀ। ਆਪਣੇ ਹੱਕਾਂ ਦੀ ਰਾਖੀ ਲਈ ਲੜ ਸਕਦਾ ਸੀ। ਇੰਜ ਹੱਕਾਂ ਦੀ ਰਾਖੀ ਵਿਚ ਬਰਾਬਰੀ ਦੀ ਇਕ ਭਾਵਨਾ ਜਗਾ ਕੇ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਨੂੰ ਆਪਣੀ ਹੋਂਦ ਬਾਰੇ ਸੁਚੇਤ ਕੀਤਾ ਅਤੇ ਅੰਗਰੇਜ਼ਾਂ ਦੇ ਪੰਜਾਬ ਉਪਰ ਕਬਜ਼ੇ ਬਾਰੇ ਸਵਾਲੀਆ ਚਿੰਨ੍ਹ ਲਗਾ ਦਿੱਤਾ।

ਅਸਲ ਵਿਚ ਇਹ ਸਭ ਕੁਝ ਆਪਣੇ ਆਪ ਨੂੰ ਸੋਧਣ ਤੇ ਆਪਣੀ ਹੋਂਦ ਨੂੰ ਪਛਾਣਨ ਦੀ ਤਿਆਰੀ ਵਜੋਂ ਕੀਤਾ ਗਿਆ ਸੀ। ਇਸ ਤੋਂ ਬਾਅਦ ਸੀ ਦੂਸਰਾ ਮੋਰਚਾ। ਉਸ ਦੂਸਰੇ ਮੋਰਚੇ ਦੀ ਮੋਰਚਾਬੰਦੀ ਅੰਗਰੇਜ਼ ਫਿਰੰਗੀਆਂ ਨੂੰ ਸੋਧਣ ਲਈ ਸ਼ੁਰੂ ਕੀਤੀ ਗਈ। ਸਤਿਗੁਰੂ ਰਾਮ ਸਿੰਘ ਜੀ ਨੇ ਕਸ਼ਮੀਰ ਰਾਜ ਵਿਚ ਆਪਣੇ ਸਿੱਖਾਂ ਨੂੰ ਫੌਜੀ ਟਰੇਨਿੰਗ ਲੈਣ ਲਈ ਭੇਜਿਆ। ਉਸ ਯੋਜਨਾ ਅਨੁਸਾਰ ਤਿਆਰੀ ਪੂਰੀ ਕਰਕੇ ਅੰਗਰੇਜ਼ਾਂ ਨਾਲ ਸਿੱਧੀ ਲੜਾਈ ਲੜੀ ਜਾ ਸਕਦੀ ਸੀ। ਉਸ ਸਿੱਧੀ ਲੜਾਈ ਵਿਚ ਨਿਪਾਲ ਤੇ ਰੂਸ ਦੀ ਸਹਾਇਤਾ ਪ੍ਰਾਪਤੀ ਦਾ ਮਨਸੂਬਾ ਵੀ ਸ਼ਾਮਲ ਸੀ। ਆਪ ਨੇ ਉਸ ਵੇਲੇ ਦੇ ਨੇਪਾਲ ਤੇ ਰੂਸ ਨਾਲ ਇਸ ਬਾਰੇ ਗੱਲਬਾਤ ਦੀ ਕੋਸ਼ਿਸ਼ ਕੀਤੀ। ਆਪਣੇ ਦੂਤ ਵੀ ਭੇਜੇ। ਉਧਰ ਅੰਮ੍ਰਿਤਸਰ ਵਿਚ ਸ੍ਰ. ਠਾਕਰ ਸਿੰਘ ਸੰਧਾਵਾਲੀਏ ਨਾਲ ਵੀ ਇਸ ਬਾਰੇ ਵਿਚਾਰ ਵਟਾਂਦਰਾ ਕੀਤਾ। ਸ੍ਰ. ਠਾਕਰ ਸਿੰਘ ਸੰਧਾਵਾਲੀਆ ਮਹਾਰਾਜਾ ਦਲੀਪ ਸਿੰਘ ਦੀ ਜਲਾਵਤਨੀ ਵਿਚ ਉਨ੍ਹਾਂ ਦੇ ਸੰਪਰਕ ਵਿਚ ਸੀ। ਸਤਿਗੁਰੂ ਰਾਮ ਸਿੰਘ ਜੀ ਦੀ ਸੋਚ ਸੀ ਕਿ ਜੇਕਰ ਮਹਾਰਾਜਾ ਦਲੀਪ ਸਿੰਘ ਕਿਸੇ ਤਰ੍ਹਾਂ ਪੰਜਾਬ ਆ ਸਕੇ ਤਾਂ ਪੰਜਾਬ ਉਸਦਾ ਸਵਾਗਤ ਵੀ ਕਰੇਗਾ ਤੇ ਖਾਲਸਾ ਰਾਜ ਦੀ ਮੁੜ ਪ੍ਰਾਪਤੀ ਲਈ ਜੰਗ ਵੀ ਕਰੇਗਾ। ਰੂਸ, ਨੇਪਾਲ, ਕਸ਼ਮੀਰ ਵਿਚੋਂ ਫੌਜੀ ਮਦਦ ਵੀ ਮਿਲ ਸਕੇਗੀ।

**ਤਖ਼ਤਾਂ ਦੇ ਪੁਜਾਰੀ :**

ਪਰ ਇਹ ਸਭ ਕੁਝ ਉਨ੍ਹਾਂ ਸਿੱਖਾਂ ਨੂੰ ਪਰਵਾਨ ਨਹੀਂ ਸੀ- ਜਿਹੜੇ ਫਿਰੰਗੀ ਦੇ ਰੰਗ ਵਿਚ ਰੰਗੇ ਗਏ ਸਨ। ਜਿਨ੍ਹਾਂ ਨੂੰ ਅੰਗਰੇਜ਼ਾਂ ਨੇ ਭਰਪੂਰ ਸੁੱਖ ਸਹੂਲਤਾਂ ਮੁਹੱਈਆ ਕਰਵਾ ਦਿੱਤੀਆਂ ਸਨ। ਓਦੋਂ ਗੁਰੂ ਕੇ ਤਖ਼ਤਾਂ ਉਪਰ ਵੀ ਉਹਨਾਂ ਸਿੱਖ ਸਰਦਾਰਾਂ ਦੇ ਪ੍ਰਤੀਨਿਧੀ ਪੁਜਾਰੀਆਂ ਦਾ ਹੀ ਕਬਜ਼ਾ ਸੀ। ਸੋ ਸਿੱਖਾਂ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦੀ ਪਹਿਲੀ ਮੁਖਾਲਫ਼ਤ ਗੁਰੂ ਕੇ ਤਖ਼ਤਾਂ ਤੋਂ ਹੁਕਮ ਚਲਾਉਣ ਵਾਲੇ ਪੁਜਾਰੀਆਂ ਵੱਲੋਂ ਹੀ ਕਰਵਾਈ ਗਈ। ਸਤਿਗੁਰੂ ਰਾਮ ਸਿੰਘ ਜੀ ਵੱਲੋਂ ਅੰਮ੍ਰਿਤਸਰ ਦੇ ਅਕਾਲ ਤਖ਼ਤ ਅਤੇ ਅਨੰਦਪੁਰ ਸਾਹਿਬ ਦੇ ਕੇਸਗੜ੍ਹ ਤਖ਼ਤ ਸਾਹਮਣੇ ਮੱਥਾ ਟੇਕਣ ਜਾਣ ਤੇ ਪੁਜਾਰੀਆਂ ਨੇ ਆਪ ਦੀ ਅਰਦਾਸ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਆਪ ਵਿਰੁੱਧ ਫ਼ਤਵੇ ਵੀ ਜਾਰੀ ਕੀਤੇ।

**ਗਊਆਂ ਦੀ ਰੱਖਿਆ:**

ਭਾਰਤ ਵਿਚ ਗਊ ਗਰੀਬ ਦੀ ਰੱਖਿਆ, ਪਰੰਪਰਾ ਤੋਂ ਹਰ ਧਾਰਮਕ ਵਿਅਕਤੀ ਜਾਂ ਸੰਸਥਾ ਦਾ ਉਦੇਸ਼ ਰਿਹਾ ਹੈ। ਇਹਨਾਂ ਦੀ ਰੱਖਿਆ ਭਾਰਤ ਦੇ ਆਮ ਆਦਮੀ ਦੇ ਸੰਸਕਾਰਾਂ ਦਾ ਹਿੱਸਾ ਬਣ ਚੁੱਕੀ ਹੋਈ ਸੀ। ਗਊ ਦੀ ਹੱਤਿਆ ਦੇ ਮਾਮਲੇ ਵਿਚ ਏਥੋਂ ਦੇ ਲੋਕ ਮੁੱਢ ਕਦੀਮ ਤੋਂ ਹੀ ਸੰਵੇਦਨਸ਼ੀਲ ਰਹੇ ਹਨ। ਇਹੋ ਕਾਰਨ ਸੀ ਕਿ "ਅੰਗਰੇਜ਼ਾਂ ਵੱਲੋਂ ਬੰਦੂਕ ਦੇ ਨਵੇਂ ਬਣਨ ਵਾਲੇ ਤੋੜਿਆਂ ਵਿਚ ਗਊ ਦੀ ਚਰਬੀ ਲਗਦੀ ਹੈ" ਸੁਣ ਕੇ ਅੰਗਰੇਜ਼ੀ ਫੌਜ ਦੇ ਹਿੰਦੁਸਤਾਨੀ ਸਿਪਾਹੀ ਭੜਕ ਉਠੇ ਸਨ ਤੇ ਉਹਨਾਂ ਦੀ ਉਹ ਭੜਕਾਹਟ 1857 ਦੇ ਪ੍ਰਸਿੱਧ ਇਤਿਹਾਸਕ ਵਿਦਰੋਹ ਦਾ ਕਾਰਨ ਬਣ ਗਈ ਸੀ। ਏਸੇ ਤਰ੍ਹਾਂ ਹੀ ਅੰਮ੍ਰਿਤਸਰ ਰਾਏਕੋਟ ਤੇ ਮਾਲੇਰਕੋਟਲੇ ਵਿਚ ਅੰਗਰੇਜ਼ਾਂ ਵਲੋਂ ਚਾਲੂ ਕੀਤੇ ਬੁੱਚੜਖਾਨਿਆਂ ਵਿਚ ਗਊਆਂ ਦੇ ਕਤਲ ਦੀ ਗੱਲ ਸੁਣ ਕੇ ਕੁਝ ਕੂਕੇ ਸਿੰਘ ਭੜਕ ਉਠੇ ਤੇ ਉਨ੍ਹਾਂ ਨੇ ਗਊਆਂ ਮਾਰਨ ਵਾਲਿਆਂ ਨੂੰ ਮਾਰ ਮੁਕਾਉਣ ਦੀ ਕੋਸ਼ਿਸ਼ ਕੀਤੀ ਸੀ। ਕੂਕਾ ਸਿੰਘਾਂ ਦੇ ਇਸ ਕਰਮ ਨੂੰ ਬਹਾਨਾ ਬਣਾ ਕੇ ਹਕੂਮਤ ਨੇ ਉਨ੍ਹਾਂ ਕੂਕਿਆਂ ਨੂੰ ਤੋਪਾਂ ਨਾਲ ਉਡਾਇਆ ਤੇ ਫਾਂਸੀ ਉਪਰ ਲਟਕਾਇਆ। ਅੰਗਰੇਜ਼ਾਂ ਵੱਲੋਂ ਦਿੱਤੀ ਜਾਣ ਵਾਲੀ ਇਸ ਸਜ਼ਾ ਵਿਚ ਅੰਗਰੇਜ਼ਾਂ ਦੇ ਸੇਵਕ ਫੂਲਕੀਆਂ ਰਿਆਸਤਾਂ ਦੇ ਸਿੱਖ ਰਾਜਿਆਂ ਨੇ ਆਪਣੀਆਂ ਸੇਵਾਵਾਂ ਅੰਗਰੇਜ਼ਾਂ ਨੂੰ ਭੇਟਾ ਕੀਤੀਆਂ ਤੇ ਕੂਕੇ ਸਿੰਘਾਂ ਨੂੰ ਤੋਪਾਂ ਅੱਗੇ ਉਡਾਣ ਲਈ ਆਪਣੀਆਂ ਤੋਪਾਂ ਭੇਜੀਆਂ। ਕੂਕਿਆਂ ਦੀਆਂ ਬੁੱਚੜਾਂ ਨਾਲ ਇਨ੍ਹਾਂ ਝੜਪਾਂ ਨੂੰ ਅੰਗਰੇਜ਼ਾਂ ਨੇ ਬਗਾਵਤ ਦਾ ਨਾਮ ਦਿੱਤਾ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਉਸ ਬਗਾਵਤ ਦਾ ਮੁਖੀ ਆਖ ਕੇ 1872 ਵਿਚ ਆਪ ਨੂੰ ਦੇਸ਼ ਨਿਕਾਲਾ ਦੇ ਦਿੱਤਾ ਤੇ ਕੂਕਾ ਲਹਿਰ ਦਬਾ ਦਿੱਤੀ ਗਈ।■

– ਸੁਰਜੀਤ ਸਿੰਘ ਖੁਰਾਣਾ

# ਸੰਖੇਪ ਜੀਵਨ ਝਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਧਰਮ ਦੀ ਧੁਜ ਗਊ ਗਰੀਬ ਦੇ ਰਖਿਅਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ। ਨਾਮਸਿੱਖਾ ਦੇ ਬਾਹਰਵੇਂ ਗੁਰੂ ਹਨ।

1837 ਈਸਵੀ ਤੋਂ 1845 ਈਸਵੀ ਤਕ ਫੌਜ ਦੀ ਨੌਕਰੀ ਕੀਤੀ।

ਖਾਲਸਾ ਪੰਥ ਦੀ ਪੁਨਰ ਸਥਾਪਨਾ ਅਤੇ ਦੇਸ਼ ਸੁਤੰਤਰਤਾ ਅੰਦੋਲਨ ਅਰੰਭ 1 ਵੈਸਾਖ ਸੰਮਤ 1914 ਸੰਨ 1857 ਈਸਵੀ (ਆਪ ਸੁਤੰਤਰਤਾ ਸੰਗ੍ਰਾਮ ਦੇ ਮੋਢੀ ਹਨ।)

ਲੰਗਰ : ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਰਬ ਸਮੂਹਕ ਲੰਗਰ ਸ਼ੁਰੂ ਕੀਤਾ ਸੰਮਤ 1918 ਬਿਕ੍ਰਮੀ ਸੰਨ 1861

ਮਾਈਆਂ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ: ਜੇਠ ਸੁਦੀ ਪੂਰਨਮਾਸ਼ੀ 1920 ਬਿਕ੍ਰਮੀ ਸੰਨ 1863

ਆਪ ਜੀ ਨੇ ਸੁਚ ਸੋਧ ਦੀ ਮਰਯਾਦਾ ਦਸ ਕੇ ਅਖੰਡ ਪਾਠ ਕਰਨੇ ਅਰੰਭ ਕਰਵਾਏ।

ਖੋਟੇ ਪਿੰਡ ਵਿਖੇ ਸੰਮਤ 1920 ਬਿਕ੍ਰਮੀ ਮੁਤਾਬਿਕ 3 ਜੂਨ ਸੰਨ 1863 ਨੂੰ ਸਭ ਤੋਂ ਪਹਿਲਾ ਸਿਖਾਂ ਵਿਚ ਆਦਿ ਗ੍ਰੰਥ ਸਾਹਿਬ ਤੋਂ ਲਾਵਾਂ ਪੜਕੇ ਤੇ ਹਵਨ ਦੇ ਦੁਆਲੇ ਫੇਰੇ ਦੇਕੇ ਅਨੰਦ ਕਾਰਜ ਦੀ ਮਰਯਾਦਾ ਚਲਾਈ।

ਰਾਏ ਕੋਟ ਦਾ ਸਾਕਾ ਤੇ ਸ਼ਹੀਦੀਆਂ: 5 ਅਗਸਤ 1871 ਈਸਵੀ।

ਅੰਮ੍ਰਿਤਸਰ ਦਾ ਸਾਕਾ ਤੇ ਸ਼ਹੀਦੀਆਂ: 15 ਸਤੰਬਰ 1871 ਈਸਵੀ।

ਮਲੇਰ ਕੋਟਲੇ ਦਾ ਸਾਕਾ ਤੇ ਸ਼ਹੀਦੀਆਂ: 17-18 ਜਨਵਰੀ ਸੰਮਤ 1872 ਈਸਵੀ।

ਪ੍ਰਦੇਸ ਗਵਨ : 18 ਜਨਵਰੀ ਸੰਨ 1872 ਸਵੇਰੇ 4 ਵਜੇ।

ਪਹਿਲੀ ਗੁਰਸਿਖੀ ਦੀ ਹੋਂਦ : ਗੁਰ ਸਿਖੀ ਦੀ ਰਹਿਤ ਵਿਚ ਪੂਰੇ ਗੁਰਸਿਖ ਆਪ ਜੀ ਨੂੰ ਕੇਵਲ ਢਾਈ ਹੀ ਮਿਲੇ:

ਬਾਬਾ ਲਹਿਣਾ ਸਿੰਘ ਜੀ ਘਰਜਾਖ ਗੁਜਰਾਂਵਾਲਾ-ਪੂਰਾ ਸਿਖ

(ਆਪ ਸ: ਹਰੀ ਸਿੰਘ ਨਲਵਾ ਦੇ ਜਵਾਈ ਸਨ)

ਬਾਬਾ ਜਮੀਅਤ ਸਿੰਘ ਜੀ ਕਾਹਨਾ ਕਾਛਾ- ਪੂਰਾ ਸਿਖ

ਬਾਬਾ ਜਮੀਅਤ ਸਿੰਘ ਜੀ (ਗਿਲਾਂ) 1/2 ਸਿਖ

ਅੰਮ੍ਰਿਤ ਪ੍ਰਚਾਰ : 1 ਵੈਸਾਖ ਸੰਮਤ 1914 ਬਿਕ੍ਰਮੀ ਮੁਤਾਬਿਕ 12 ਅਪ੍ਰੈਲ ਸੰਨ 1857 ਈਸਵੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਨਵੇਂ ਸਿਰੇ ਫਿਰ ਸਿਖੀ ਨੂੰ ਸਜਾਇਆ ਤੇ ਹੇਠ ਲਿਖੇ ਪੰਜ ਗੁਰਮੁਖਾਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ ਗੁਰਸਿਖ ਸਜਾਏ।

ਭਾਈ ਕਾਹਨ ਸਿੰਘ ਜੀ ਨਿਹੰਗ ਪਿੰਡ ਚਕ ਰਿਆਸਤ ਮਲੇਰ ਕੋਟਲਾ।

ਭਾਈ ਲਾਭ ਸਿੰਘ ਜੀ ਰਾਗੀ, ਜਿਲਾ ਅੰਮ੍ਰਿਤਸਰ

ਭਾਈ ਨੈਣਾ ਸਿੰਘ ਜੀ ਪਿੰਡ ਵਰਿਆਂਹ ਜਿਲਾ ਅੰਮ੍ਰਿਤਸਰ

ਭਾਈ ਆਤਮਾ ਸਿੰਘ ਜੀ ਪਿੰਡ ਆਲੋ ਮੁਹਾਰ, ਜਿਲਾ ਸਿਆਲਕੋਟ

ਭਾਈ ਸੁਧ ਸਿੰਘ ਜੀ ਪਿੰਡ ਦੁਰਗਾਪੁਰ ਜਿਲਾ ਜਲੰਧਰ ...

ਧਰਮ ਪ੍ਰਚਾਰ ਦੇ ਪਹਿਲੇ 6 ਸਾਲ- ਸੰਨ 1857 ਤੋਂ 1863 ਈਸਵੀ ਤਕ।

ਨਜ਼ਰਬੰਦੀ ਤੇ ਪਾਬੰਦੀਆਂ ਦੇ 4 ਸਾਲ : ਜੁਲਾਈ ਸੰਨ 1863 ਤੋਂ ਜੁਲਾਈ 1867 ਈਸਵੀ ਤਕ।

ਸਿਖੀ ਪਰਚਾਰ ਦੇ 4 ਸਾਲ : ਸੰਨ 1867 ਤੋਂ 1871 ਈਸਵੀ ਤਕ ।

18, ਹਜ਼ੂਰੀ ਰਾਗੀ : ਭਾਈ ਦਿਤੂ ਅਤੇ ਭਾਈ ਕਾਲੂ ਪਿੰਡ ਧਲੈਡਾ ਜਿਲਾ ਜਲੰਧਰ। ਸ੍ਰੀ ਸਤਿਗੁਰੂ ਜੀ ਨੇ ਇਨ੍ਹਾਂ ਰਾਗੀਆਂ ਨੂੰ ਨਾਲ ਲੈ ਕੇ ਇਸੇ ਪਿੰਡ ਤੋਂ ਹੀ ਪਰਚਾਰ ਦੌਰੇ ਸ਼ੁਰੂ ਕੀਤੇ।

ਸ਼ਹੀਦੀ ਵਿਵਰਣ : ਰਾਏ ਕੋਟ ਦੇ ਸ਼ਹੀਦਾਂ ਨੂੰ ਬਸੀਆ ਦੀ ਕੋਠੀ ਕੋਲ ਫਾਂਸੀ ਦਿਤੀ ਗਈ।

ਅੰਮ੍ਰਿਤਸਰ ਦੇ ਸਹੀਦ ਰਾਮ ਬਾਗ ਦੇ ਨੇੜੇ ਇਕ ਬੋਹੜ ਨਾਲ ਫਾਂਸੀ ਤੇ ਲਟਕਾਏ ਗਏ : 4 ਸਿੰਘ। ਕਾਲੇ ਪਾਣੀ ਦੀ ਸਜ਼ਾ : 3 ਸਿੰਘ

26 ਨਵੰਬਰ 1871 ਨੂੰ ਨਿਰਦੋਸ਼ ਸਿੰਘ ਸੂਬਾ ਗਿਆਨ ਸਿੰਘ ਜੀ ਤੇ ਰਤਨ ਸਿੰਘ ਜੀ ਲੁਧਿਆਣੇ ਦੀ ਜੇਹਲ ਵਿਚ ਫਾਂਸੀ ਦਿਤੇ : 2 ਸਿੰਘ

ਮਲੇਰ ਕੋਟਲੇ ਸ਼ਹੀਦ ਹੋਏ ਸਿਖ :

ਤੋਪਾਂ ਨਾਲ ਉਡਾਏ ਗਏ 17 ਜਨਵਰੀ ਨੂੰ 49 ਸਿੰਘ

ਤੋਪਾਂ ਨਾਲ ਉਡਾਏ ਗਏ 18 ਜਨਵਰੀ ਨੂੰ 16 ਸਿੰਘ

ਤਲਵਾਰ ਨਾਲ ਸ਼ਹੀਦ ਕੀਤਾ ਗਿਆ 1 ਸਿੰਘ

ਮਲੇਰ ਕੋਟਲੇ ਚੜ੍ਹਾਈ ਕਰ ਗਏ : 7 ਸਿੰਘ

ਮਲੇਰ ਕੋਟਲੇ ਜਖਮੀ ਹੋਕੇ ਸ਼ਹੀਦ ਹੋਇਆ : 1 ਸਿੰਘ

ਮਲੇਰ ਵਿਚ ਸ਼ਹੀਦ ਹੋਏ : 2 ਸਿੰਘ

ਜਖਮੀ ਹੋਏ ਜੋ ਗ੍ਰਿਫਤਾਰ ਕੀਤੇ ਗਏ : 4 ਸਿੰਘ

ਮਾਤਾ ਜਸਾਂ (ਜਸ ਕੌਰ) ਜੀ ਅਕਾਲ ਚਲਾਣਾ ਕੀਤਾ ਸੰਮਤ 1928 ਬਿਕ੍ਰਮੀ

ਭਾਵੇਂ ਗੁਰੂ ਨਾਨਕ ਦੇਵ ਜੀ ਨੇ ਸਾਰਾ ਕਲਿਜੁਗ ਭੋਗਣ ਦਾ ਇਕਰਾਰ ਵੀ ਕੀਤਾ ਹੋਇਆ ਸੀ। ਪਰ ਅਜਿਤੇ ਰੰਧਾਵੇ ਨਾਲ ਹੋਈ ਗੋਸ਼ਟ ਅਨੁਸਾਰ "ਬਾਰਵਾਂ ਜਾਮਾ ਸੂਲੀ ਸ਼ਬਦ ਉਚਰੇਗਾ" ਫੇਰ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿਚ ਬਾਰਵਾਂ ਜਾਮਾ ਧਾਰਨ ਦੇ ਸੰਕੇਤ ਦਿਤੇ ਹਨ।

ਜਾਮਾ ਪਹਰੋਂ ਬਾਰਵਾਂ ਪ੍ਰਗਟ ਆਦਿ ਰਘੁਬੰਸ।
ਸੰਗਤ ਮਿਲੈ ਅਨੰਤ ਤਬ ਮਾਨੋ ਕੋਟ ਸਹੰਸ।
ਦੁਆਦਸ ਪੁਰਖ ਹੈ ਆਦਿ ਸੋ ਸਭਹਨ ਕੇ ਸਿਰਮੌਰ।
ਸ਼ਕਤਿ ਅਨੰਤੀ ਆਇ ਹੈ ਆਦਿ ਇਹੈ ਨਹੀਂ ਔਰ।
ਜਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੋ ਨਾਮ।
ਪੁਨੇ ਦਵਾਦਸ ਗੁਰਿੰਡ ਕੋ ਮੇਰੀ ਹੈ ਪਰਨਾਮ।
ਥਿਤ ਖਸ਼ਟਮੀ ਸੁਰ ਗੁਰ ਵਾਰਾ।
ਭਸਮੰਤ ਨਗਰ ਸਤਲੁਦ੍ਰ ਕਨਾਰਾ।
(ਭਵਿਖਤ ਸਾਖੀਆਂ ਪੰਨਾ ੪੦੧)

ਆਪ ਜੀ ਨੇ ਆਪਣੀ ਪਿਆਰੀ ਮਾਤ੍ਰੀ ਭੂਮੀ ਭਾਰਤ ਨੂੰ ਵਦੇਸ਼ੀ ਅੰਗਰੇਜ਼ ਹਾਕਮਾਂ ਦੀ ਗੁਲਾਮੀ ਤੋਂ ਛੁੜਾਉਣ ਲਈ ਹੇਠ ਲਿਖੀਆਂ ਕੁਝ ਗਲਾਂ ਤੇ ਚਲਣ ਲਈ ਸਖਤ ਹੁਕਮ ਜਾਰੀ ਕੀਤੇ :

ਅੰਗਰੇਜਾਂ ਦੀ ਚਲਾਈ ਰੇਲ ਦਾ ਸਫਰ ਨਾ ਕਰੋ।

ਬਦੇਸੀ ਮਾਲ ਦਾ ਬਾਈਕਾਟ ਰਖੋ।

ਆਪਣੇ ਮੁਕਦਮੇ ਕਚਿਹਰੀ ਵਿਚ ਨਹੀਂ ਲੈ ਜਾਣੇ ਅਤੇ ਝਗੜਿਆਂ ਨੂੰ ਆਪਣੀਆਂ ਪੰਚੈਤਾਂ ਵਿਚ ਨਿਪਟਾਓ।

ਸਰਕਾਰੀ ਨੌਕਰੀ ਨਹੀਂ ਕਰਨੀ।

ਬਦੇਸ਼ੀ ਭਾਸ਼ਾ ਨਹੀਂ ਪੜਨੀ ਗੁਰਮੁਖੀ ਜਰੂਰੀ ਪੜਨੀ। ਅੰਗ੍ਰੇਜੀ ਸਰਕਾਰ ਦੇ ਚਲਾਏ ਸਕੂਲਾਂ ਵਿਚ ਨਹੀਂ ਪੜਨਾ।

ਅੰਗਰੇਜਾਂ ਦੇ ਬਨਾਏ ਡਾਕਖਾਨੇ ਵਿਚ ਡਾਕ ਨਾ ਪਾਓ।

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਪਰਚਾਰ ਦਾ ਮੁਢ ਭਾਵੇਂ 1857 ਦੇ ਗਦਰ ਤੋਂ ਪਹਿਲਾਂ ਹੀ ਬੰਨ੍ਹਿਆਂ ਸੀ ਪਰ ਸਰਕਾਰੀ ਨਜਰਾਂ ਇਸ ਨੂੰ 1863 ਈਸਵੀ ਵਿਚ ਹੀ ਲਿਖਦੀਆਂ ਹਨ। ਭਾਰਤੀਆਂ ਦੀਆਂ ਧਾਰਮਿਕ ਭਾਵਨਾਵਾਂ ਦਾ ਥੋੜਾ ਬਹੁਤਾ ਅਸਰ 1857 ਦੇ ਗਦਰ ਵਿਚ ਅੰਗਰੇਜ਼ ਵੇਖ ਚੁਕੇ ਸਨ, ਪਰ ਛੇਤੀ ਹੀ ਕੂਕਿਆਂ ਨੇ ਵੀ ਹਥ ਦਿਖਾਉਣੇ ਸ਼ੁਰੂ ਕਰ ਦਿਤੇ। ਅੰਗਰੇਜ਼ ਇਸ ਸਭ ਕਾਸੇ ਦਾ ਮੂਲ ਸੰਚਾਲਿਕ ਗੁਰੂ ਰਾਮ ਸਿੰਘ ਨੂੰ ਹੀ ਮੰਨਦੇ ਸਨ। ਜਿਸ ਕਰਕੇ ਉਹ ਗੁਰੂ ਪਰੰਪਰਾ ਵਿਰੁਧ ਪਰਚਾਰ ਕਰਨ ਕਰਾਉਣ ਵਾਲਾ ਵਸੀਲਾ ਲਭਣ ਦੇ ਜਤਨ ਵਿਚ ਸਨ।

ਅੰਗ੍ਰੇਜ਼ਾਂ ਨੇ ਗੁਰਗੱਦੀ ਪਰੰਪਰਾ ਵਿਰੁਧ ਆਪਣਾ ਦਿਮਾਗ ਲੜਾ ਕੇ ਸਿੰਘ ਸਭਾਵਾਂ ਤੇ ਖਾਲਸਾ ਦੀਵਾਨਾਂ ਦੀ ਨੀਂਹ ਰਖੀ। ਸਿੰਘ ਸਭਾ ਦਾ ਮੁਢ ਅੱਸੂ ਸੁਦੀ 10 ਸੰਮਤ 1929 ਨੂੰ ਅੰਮ੍ਰਿਤਸਰ ਵਿਚ ਬਝਾ ਸੀ।

ਪਾਠਕਾਂ ਦੀ ਦਿਲਚਸਪੀ ਲਈ ਇਕ ਵਿਸ਼ੇਸ਼ ਉਦਾਹਰਣ ਦੇ ਕੇ ਅਗੇ ਤੁਰਿਆ ਜਾਏਗਾ।

ਕਲਸੀਆ ਰਿਆਸਤ ਵਿਚ ਥਾਣੇਦਾਰ, ਬਾਵਾ ਨਿਹਾਲ ਸਿੰਘ ਹਰਗੋਬਿੰਦ ਪੁਰੀਆ ਨੇ 1885 ਈਸਵੀ ਵਿਚ ਉਰਦੂ ਵਿਚ "ਖੁਰਸ਼ੀਦੇ ਖਾਲਸਾ" ਨਾਂ ਦਾ ਇਕ ਗ੍ਰੰਥ ਛਪਵਾਇਆ ਸੀ। ਜਿਸ ਵਿਚ ਉਸ ਨੇ ਗੁਰੂ ਰਾਮ ਸਿੰਘ ਨੂੰ ਸਿਖਾਂ ਦਾ ਬਾਰ੍ਹਵਾਂ ਗੁਰੂ ਲਿਖਿਆ ਸੀ। ਗੁਰੂ ਬੰਸਾਵਲੀ ਵਿਚ ਵੀ ਉਹਨੇ ਗੁਰੂ ਰਾਮ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਦਾ ਉਤ੍ਰਾਧਿਕਾਰੀ ਵਜੋਂ ਪੇਸ਼ ਕੀਤਾ ਸੀ। ਦੇਸ ਗਦਾਰਾਂ ਨੂੰ ਚੁਭਣ ਵਾਲੀ ਦੂਜੀ ਗਲ ਉਸ ਦੇ ਵਿਚ ਸੀ ਮਹਾਰਾਜਾ ਦਲੀਪ ਸਿਘ ਦੀ ਪੰਜਾਬ ਵਾਪਸ ਆਉਣ ਵਾਲੀ ਗਲ। ਬਾਵਾ ਜੀ ਦੀ ਇਸ ਪੁਸਤਕ ਸਬੰਧੀ ਪਰਸੰਸਾ ਕਰਨ ਵਾਲੇ ਕੋਈ ਅਨਪੜ੍ਹ ਤੇ ਵਰਗਲਾਏ ਜਾ ਸਕਣ ਵਾਲੇ ਬੰਦੇ ਨਹੀਂ ਸਗੋਂ ਮਹੰਤ ਸੁਮੇਰ ਸਿੰਘ ਤਖਤ ਪਟਨਾ ਸਾਹਿਬ, ਰਾਮ ਸਹਾਇ ਸਬ ਜਜ ਜਲੰਧਰ, ਜੋਧ ਸਿੰਘ ਸਕਤਰ ਸਿੰਘ ਸਭਾ ਨਵਾਂ ਸ਼ਹਿਰ (ਜ਼ਿਲਾ ਜਲੰਧਰ), ਹਰਨਾਮ ਸਿੰਘ ਆਨਰੇਰੀ ਮੈਜਿਸਟਰੇਟ ਤੇ ਪਰਧਾਨ ਸਿਘ ਸਭਾ ਖਰੜ, ਸਾਹਿਬ ਸਿੰਘ ਸਕੱਤਰ ਸਿੰਘ ਸਭਾ ਫਤਹਗੜ੍ਹ ਆਦਿ ਵਿਦਵਾਨ ਤੇ ਅਹੁਦੇ ਦਾਰ ਸਜਨ ਸ਼ਾਮਲ ਸਨ।

ਇਹ ਦੋਵੇਂ ਗਲਾਂ ਅੰਗਰੇਜ਼ਾਂ ਤੇ ਉਨ੍ਹਾਂ ਦੇ ਸ਼ਰਧਾਲੂ ਭਗਤਾਂ ਨੂੰ ਭਲਾ ਕਿਵੇਂ ਮੁਆਫਕ ਬਹਿ ਸਕਦੀਆਂ ਸਨ। ਫਲ ਸਰੂਪ ਬਾਵਾ ਨਿਹਾਲ ਸਿੰਘ ਨੂੰ ਸਿੰਘ ਸਭਾ ਅੰਮ੍ਰਿਤਸਰ ਵਿਚੋਂ ਛੇਕ ਕੇ ਕਾਰਨ ਦਸੋ ਨੋਟਸ ਦਿਤਾ ਗਿਆ। ਅਗੋਂ ਬਾਵਾ ਨਿਹਾਲ ਸਿੰਘ ਨੇ ਝੁਕਣ ਦੀ ਥਾਂ ਸਗੋਂ ਆਪਣੇ ਭਰਾ ਗੁਰਮੁਖ ਸਿੰਘ ਨਾਲ ਰਲ ਕੇ ਆਪਣੇ ਕੀਤੇ ਦੋਸ਼ ਦੀ ਪੁਸ਼ਟੀ ਕਰਨੀ ਸ਼ੁਰੂ ਕਰ ਦਿਤੀ। ਅੰਤ ਅੰਗਰੇਜ਼ਾਂ ਨੇ ਉਨ੍ਹਾਂ ਨੂੰ ਮਾਫੀ ਮੰਗਣ ਤੇ ਮਜਬੂਰ ਕਰ ਦਿਤਾ। ਇਹ ਮੁਆਫੀਨਾਮਾ ਉਸ ਗ੍ਰੰਥ ਦੀ ਦੂਜੀ ਐਡੀਸ਼ਨ ਵਿਚ ਦੇਖਿਆ ਜਾ ਸਕਦਾ ਹੈ। ਇਸ ਪਰਕਾਰ ਜਿਥੇ ਕਿਤੇ ਅੰਗਰੇਜ਼ ਨੂੰ ਜਾਂ ਉਨ੍ਹਾਂ ਦੇ ਖੁਸ਼ਾਮਦੀ ਸਿਖਾਂ ਨੂੰ ਸਹੀ ਰੂਪ ਵਿਚ ਕੋਈ ਗ੍ਰੰਥ ਮਿਲ ਜਾਂਦਾ ਰਿਹਾ ਉਥੇ ਹੀ ਉਸ ਨੂੰ ਜਬਤ ਕਰ ਲਿਆ ਜਾਂਦਾ, ਜਾਂ ਕਿਸੇ ਹੋਰ ਤਰੀਕੇ ਨਾਲ ਅਸਲੀ ਨੁਸਖੇ ਦਾ ਖੁਰਾ ਖੋਜ ਮਿਟਾ ਕੇ ਉਸ ਦੀ ਥਾਂ ਨਵੇਂ ਪ੍ਰਚਲਤ ਕੀਤੇ ਗ੍ਰੰਥ ਜਨਤਾ ਦੇ ਪੇਸ਼ ਕੀਤੇ ਜਾਂਦੇ ਸਨ। ਉਦਾਹਰਣ ਵਜੋਂ "ਖੁਰਸ਼ੀਦੇ ਖਾਲਸਾ" ਭਾਈ ਬਾਲੇ ਵਾਲੀ ਜਨਮ ਸਾਖੀ ਜਬਤ ਕੀਤੀਆਂ ਗਈਆਂ। ਇਸ ਕੰਮ ਤੇ ਚੀਫਸ ਕਾਲਜ ਲਾਹੌਰ ਦੇ ਇਕ ਅਧਿਆਪਕ ਪ੍ਰਤਾਪ ਸਿੰਘ ਨੂੰ ਲਾਇਆ।■

# ਪੰਜਾਬੀ ਯੂਨੀਵਰਸਿਟੀ ਦੇ ਸੰਗੀਤ ਵਿਭਾਗ ਵਿੱਚ ਤਿੰਨ ਰੋਜ਼ਾ ਵਰਕਸ਼ਾਪ

ਪਟਿਆਲਾ: ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸੰਗੀਤ ਵਿਭਾਗ ਵੱਲੋਂ ਵਿਭਾਗ ਮੁਖੀ ਡਾ. ਰਾਜਿੰਦਰ ਸਿੰਘ ਗਿੱਲ ਦੀ ਅਗਵਾਈ ਵਿੱਚ ਸੰਗੀਤ ਦੇ ਵਿਦਿਆਰਥੀਆਂ ਨੂੰ ਸੰਗੀਤ ਕਲਾ ਵਿੱਚ ਨਿਪੁੰਨ ਕਰਨ ਦੇ ਮਕਸਦ ਨਾਲ ਤਿੰਨ ਰੋਜ਼ਾ ਵਰਕਸ਼ਾਪ ਦਾ ਆਯੋਜਨ ਕੀਤਾ ਗਿਆ। ਜਿਸ ਵਿੱਚ ਸੰਗੀਤ ਜਗਤ ਦੀਆਂ ਦੋ ਪ੍ਰਮੁੱਖ ਹਸਤੀਆਂ ਪੰ. ਰਾਜੇਂਦਰ ਵੈਸ਼ਨਵ (ਜੋਧਪੁਰ) ਅਤੇ ਡਾ. ਪ੍ਰਤੀਕ ਚੌਧਰੀ (ਦਿੱਲੀ) ਨੇ ਸ਼ਾਸਤਰੀ ਗਾਇਨ ਅਤੇ ਵਾਦਨ ਦੇ ਸ਼ਾਸਤਰ ਅਤੇ ਵਿਵਹਾਰਿਕ ਪੱਖਾਂ ਬਾਰੇ ਭਰਪੂਰ ਜਾਣਕਾਰੀ ਦਿੱਤੀ।

ਪ੍ਰੋਗਰਾਮ ਦਾ ਸ਼ੁੱਭ ਆਰੰਭ ਡਾ. ਅਲੰਕਾਰ ਸਿੰਘ ਦੀ ਅਗਵਾਈ 'ਚ ਵਿਭਾਗ ਦੇ ਵਿਦਿਆਰਥੀਆਂ ਨੇ ਸਰਸਵਤੀ ਬੰਦਨਾ ਨਾਲ ਕੀਤਾ ਅਤੇ ਡਾ. ਜਯੋਤੀ ਸ਼ਰਮਾ ਤੇ ਡਾ. ਰਵਿੰਦਰ ਕੌਰ ਰਵੀ ਨੇ ਮੰਚ ਸੰਚਾਲਨ ਕੀਤਾ। ਇਸ ਮੌਕੇ ਗਾਇਨ ਖੇਤਰ ਦੇ ਵਿਸ਼ੇਸ਼ੱਗ ਪੰਡਿਤ ਰਾਜੇਂਦਰ ਵੈਸ਼ਨਵ ਨੇ ਰਾਗ ਖਮਾਜ ਵਿੱਚ 'ਠੁਮਰੀ', ਰਾਗ ਸਾਵਣੀ ਵਿੱਚ 'ਦਾਦਰਾ', ਚੰਦ੍ਰਕੋਸ਼ ਰਾਗ ਵਿੱਚ 'ਚਤੁਰੰਗ' ਅਤੇ ਗੁਣਕਲੀ ਵਿੱਚ ਪ੍ਰਾਚੀਨ ਗਾਇਨ ਧਰੁਪਦ ਸ਼ੈਲੀ ਦੀ ਬੰਦਿਸ਼ 'ਸ਼ੁਭ ਘਰ ਚੰਦਰ ਬਦਨ' ਤੋਂ ਇਲਾਵਾ ਰਾਗ ਮਾਲਕੋਂਸ, ਅਹੀਰ ਭੈਰਵ, ਬਿਲਾਸਖਾਨੀ ਤੋੜੀ ਅਤੇ ਭੀਮਪਲਾਸੀ ਆਦਿ ਰਾਗਾਂ ਵਿੱਚ ਪੁਰਾਤਨ ਬੰਦਿਸ਼ਾਂ ਦੀ ਪੇਸ਼ਕਾਰੀ ਕਲਾਤਮਿਕ ਵਿਆਖਿਆ ਸਹਿਤ ਕੀਤੀ। ਇਸ ਤੋਂ ਇਲਾਵਾ ਵਾਦਨ ਸੰਗੀਤ ਦੀ ਪ੍ਰਮੁੱਖ ਸ਼ਖ਼ਸੀਅਤ ਡਾ. ਪ੍ਰਤੀਕ ਚੌਧਰੀ (ਦਿੱਲੀ) ਨੇ ਵਰਕਸ਼ਾਪ ਦੇ ਪਹਿਲੇ ਦਿਨ ਸਵਰ ਅਭਿਆਸ, ਸਿਤਾਰ ਦੀ ਬੈਠਕ, ਟਿਊਨਿੰਗ, ਬੋਲਾਂ ਦਾ ਅਭਿਆਸ, ਹੱਥ ਦਾ ਰੱਖ ਰਖਾਵ ਅਤੇ ਕਈ ਹੋਰ ਤਕਨੀਕੀ ਪੱਖਾਂ ਬਾਰੇ ਜਾਣਕਾਰੀ ਦਿੱਤੀ। ਦੂਜੇ ਦਿਨ ਇਕ ਸਵਰ ਤੋਂ ਦੋ-ਤਿੰਨ ਸਵਰਾਂ ਦੀ ਮੀਂਡ ਕਰਨ ਬਾਰੇ ਅਤੇ ਰਾਗ ਯਮਨ ਵਿੱਚ ਸਾਢੇ ਅੱਠ ਮਾਤਰਾ, ਸੋਲਾਂ ਮਾਤਰਾ ਦੀ ਗਤ ਵੱਖ-ਵੱਖ ਬੋਲਾਂ ਦੀ ਵਰਤੋਂ ਰਾਹੀਂ ਸਿਖਾਈ ਅਤੇ ਤੋੜਿਆਂ ਦਾ ਅਭਿਆਸ ਕਰਵਾਇਆ।

ਇਸ ਸੰਗੀਤਕ ਵਰਕਸ਼ਾਪ ਦੇ ਸਮਾਪਤੀ ਸੈਸ਼ਨ ਦੌਰਾਨ ਤੀਜੇ ਦਿਨ ਗਵਾਲੀਅਰ ਘਰਾਣੇ ਦੇ ਸੁਪ੍ਰਸਿੱਧ ਸੰਗੀਤਕਾਰ ਐਲ.ਕੇ.ਪੰਡਿਤ ਨੇ ਵਿਦਿਆਰਥੀਆਂ ਨੂੰ ਅਸ਼ੀਰਵਾਦ ਦਿੱਤਾ ਅਤੇ ਪਟਿਆਲਾ ਗਵਾਲੀਅਰ ਸੰਗੀਤਕ ਘਰਾਣਿਆਂ ਦੇ ਆਪਸੀ ਸੰਬੰਧਾਂ ਉਪਰ ਚਾਨਣਾ ਪਾਇਆ।

ਇਸ ਮੌਕੇ ਹਾਜ਼ਰ ਸ਼ਖ਼ਸੀਅਤਾਂ ਵਿੱਚ ਵਿਭਾਗ ਦੇ ਮੁਖੀ ਡਾ. ਰਾਜਿੰਦਰ ਸਿੰਘ ਗਿੱਲ, ਡਾ. ਨਿਵੇਦਿਤਾ ਸਿੰਘ, ਡਾ. ਯਸ਼ਪਾਲ ਸ਼ਰਮਾ, ਡਾ. ਅਲੰਕਾਰ ਸਿੰਘ, ਡਾ. ਜੋਤੀ ਸ਼ਰਮਾ, ਡਾ. ਰਵਿੰਦਰ ਕੌਰ ਰਵੀ, ਸ੍ਰੀਮਤੀ ਬਨੀਤਾ, ਡਾ. ਰਣਜੀਤ ਸੈਂਭੀ, ਡਾ. ਨਿਰਮਲ ਨਿੰਮਾ, ਜੈਦੇਵ, ਅਮਰੇਸ਼ ਭੱਟ, ਸੁਰਪ੍ਰੀਤ ਅਤੇ ਭੁਵਨਚੰਦਰ ਭੱਟ ਤੋਂ ਇਲਾਵਾ ਵਿਭਾਗ ਦੇ ਸਮੂਹ ਵਿਦਿਆਰਥੀ ਅਤੇ ਅਧਿਆਪਕ ਹਾਜਿਰ ਸਨ।

ਫੋਟੋ ਕੈਪਸ਼ਨ:- ਸਾਸ਼ਤਰੀ ਸੰਗੀਤ ਦੀ ਵਰਕਸ਼ਾਪ ਦੌਰਾਨ ਸੰਗੀਤ ਵਿਭਾਗ ਦੇ ਮੁਖੀ ਡਾ. ਰਾਜਿੰਦਰ ਸਿੰਘ ਗਿੱਲ ਅਤੇ ਡਾ. ਨਿਵੇਦਿਤਾ ਸਿੰਘ, ਮਹਿਮਾਨ ਕਲਾਕਾਰ ਡਾ. ਪ੍ਰਤੀਕ ਚੌਧਰੀ ਅਤੇ ਪੰਡਿਤ ਰਾਜੇਂਦਰ ਵੈਸ਼ਨਵ ਨੂੰ ਸਨਮਾਨਿਤ ਕਰਦੇ ਹੋਏ।

ਡਾ. ਜਯੋਤੀ ਸ਼ਰਮਾ ਡਾ. ਰਵਿੰਦਰ ਕੌਰ ਰਵੀ
ਕੋਆਰਡੀਨੇਟਰ ਪ੍ਰੋਗਰਾਮ
ਸੰਗੀਤ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

– ਡਾ. ਲਖਵੀਰ ਸਿੰਘ ਰਾਮਪੁਰਾ ਫੂਲ

# ਵਿਦਵਤਾ ਅਤੇ ਨਿਮਰਤਾ ਦੇ ਸਾਗਰ ਮਹਾਨ ਇਤਿਹਾਸਕਾਰ ਗਿਆਨੀ ਬਲਵੰਤ ਸਿੰਘ ਕੋਠਾ ਗੁਰੂ

ਗਿਆਨੀ ਬਲਵੰਤ ਸਿੰਘ ਕੋਠਾ ਗੁਰੂ ਮਹਾਨ ਵਿਦਵਾਨ, ਮਹਾਨ ਖੋਜੀ ਇਤਿਹਾਸਕਾਰ, ਨਿਮਰਤਾ ਅਤੇ ਸਾਦਗੀ ਦੇ ਪੁੰਜ, ਵਿਦਵਤਾ ਦੇ ਸਾਗਰ ਇਕ ਰੱਬੀ ਰੂਹ ਮਹਾਂਪੁਰਸ਼ ਸਨ। ਉਹਨਾਂ ਦਾ ਸਿੱਖ ਜਗਤ ਦੀਆਂ ਸਮੁੱਚੀਆਂ ਸੰਪ੍ਰਦਾਵਾਂ ਨਾਲ ਗੂੜ੍ਹਾ ਅਤੇ ਨੇੜਲਾ ਸਬੰਧ ਸੀ। ਮਿੱਠ ਬੋਲੜੀ ਬੋਲੀ ਅਤੇ ਹਲੀਮੀ ਦੇ ਇਹ ਦਰਿਆ ਪਿਤਾ ਪਹਿਲਵਾਨ ਸ੍ਰ. ਬੱਗਾ ਸਿੰਘ ਅਤੇ ਮਾਤਾ ਵੀਰ ਕੌਰ ਜੀ ਦੇ ਗ੍ਰਹਿ ਵਿਖੇ 25 ਜੂਨ 1933 ਈ. ਨੂੰ ਜਨਮੇਂ ਕੋਠਾ ਗੁਰੂ ਜੀ ਬਾਬਾ ਖੁਆਰੀ ਦੀ 11ਵੀਂ ਵੰਸ਼ ਸਨ। ਬਚਪਨ ਤੋਂ ਹੀ ਧਾਰਮਿਕ ਬਿਰਤੀ ਵਾਲੇ ਇਸ ਗੂੜ੍ਹ ਗਿਆਨੀ ਪੁਰਸ਼ ਨੇ ਸਾਧੂ, ਸੰਤਾਂ, ਮਹਾਂਪੁਰਸ਼ਾਂ ਦੀ ਸੰਗਤ ਵਿੱਚ ਰਹਿਕੇ ਬ੍ਰਿਜ ਭਾਸ਼ਾ, ਹਿੰਦੀ, ਗੁਰਮੁੱਖੀ, ਸੰਸਕ੍ਰਿਤ ਅਤੇ ਉਰਦੂ ਦੀ ਵਿਦਿਆ ਲੈ ਕੇ ਪੁਰਾਤਨ ਗ੍ਰੰਥਾਂ, ਵੇਦਾਂ, ਸ਼ਾਸ਼ਤਰਾਂ, ਉਪਨਿਸ਼ਦਾਂ, ਗੀਤਾ, ਰਾਮਾਇਣ, ਦਸਮ ਗ੍ਰੰਥ, ਗੁਰਬਾਣੀ ਦਾ ਅਧਿਐਨ ਕੀਤਾ। ਭਾਰਤੀ ਫਲਸਫੇ ਅਤੇ ਸਿੱਖ ਇਤਿਹਾਸ ਨੂੰ ਫਰੋਲਿਆ।

ਚੰਗੇ ਸਮਾਜ ਦੀ ਸਿਰਜਨਾ ਲਈ ਆਪ ਜੀ ਅੰਦਰ ਲਟ ਲਟ ਕਰਦੀ ਮਿਸਾਲ ਬਲਣ ਲੱਗ ਪਈ। ਪੰਜਾਬੀ ਸੂਬੇ ਦੇ ਮੋਰਚੇ ਅਤੇ ਕਮਿਊਨਿਸ਼ਟ ਪਾਰਟੀ ਦੀਆਂ ਸਰਗਰਮੀਆਂ ਦੌਰਾਨ ਆਪ ਨੇ ਜੇਲ੍ਹਾਂ ਵੀ ਕੱਟੀਆਂ। ਸਿਆਸਤ ਵਿੱਚ ਸਰਗਮ ਹੋਕੇ ਆਪ ਨੇ ਪਿੰਡ ਕੋਠਾ ਗੁਰੂ ਦੀ ਸਰਪੰਚੀ ਵੀ ਕੀਤੀ। ਪਰ ਜਲਦੀ ਹੀ ਗੰਧਲੀ ਸਿਆਸਤ ਤੋਂ ਪਾਸਾ ਵੱਟਕੇ ਆਪ ਇਤਿਹਾਸਕ ਖੋਜਾਂ ਅਤੇ ਲਿਖਤਾਂ ਵਿੱਚ ਲੀਨ ਹੋ ਗਏ। 1966 ਈ. ਵਿੱਚ ਆਪ ਨੇ ਗਿਆਨੀ ਪਾਸ ਕੀਤੀ। ਨਿਰਮਲੇ ਸੰਪ੍ਰਦਾਇ ਨਾਲ ਜੁੜੀ ਇਸ ਮਾਣਮੱਤੀ ਸਖਸ਼ੀਅਤ ਨੇ ਨਿਰਮਲ ਸੰਪ੍ਰਦਾਇ ਦੇ ਇਤਿਹਾਸ ਦੀ ਪੂਰਨ ਖੋਜ ਕੀਤੀ ਅਤੇ ਤਸਵੀਰਾਂ ਸਹਿਤ ਹਜ਼ਾਰਾਂ ਸਫਿਆਂ ਦੇ ਵੱਡੇ ਗ੍ਰੰਥ ਛਾਪੇ। ਆਪਜੀ ''ਨਿਰਮਲ ਪੰਚਾਇਤੀ ਅਖਾੜਾ' ਦੇ ਆਲ ਇੰਡੀਆ ਦੇ ਜਰਨਲ ਸਕੱਤਰ ਸਨ। ਭਾਰਤੀ ਫਲਸਫੇ ਸਿੱਖ ਇਤਿਹਾਸ ਅਤੇ ਗੁਰਬਾਣੀ ਦਾ ਅਧਿਐਨ ਕਰਕੇ ਆਪਣੇ ਆਖਰੀ ਸਮੇਂ ਤੱਕ 25 ਗ੍ਰੰਥ ਪੰਜਾਬੀ ਸਾਹਿਤ ਦੀ ਝੋਲੀ ਪਾਏ। ਸਿੱਖ ਪੰਥ ਵਿਚ ਚਾਰ ਤਖਤਾਂ ਦੀ ਹੀ ਮਾਨਤਾ ਸੀ। ਤਲਵੰਡੀ ਸਾਬੋ ਨੂੰ ਪੰਜਵੇਂ ਤਖ਼ਤ ਵਜੋਂ ਪ੍ਰਵਾਨ ਨਹੀਂ ਸੀ ਕੀਤਾ ਜਾ ਰਿਹਾ ਤਾਂ ਗਿਆਨੀ ਜੀ ਨੇ ਇਤਿਹਾਸਕ ਪ੍ਰਮਾਣਾ ਸਹਿਤ 1959 ਈ. ਵਿੱਚ ਇਕ ''ਦਮਦਮਾਂ ਗੁਰੂ ਕੀ ਕਾਸ਼ੀ'' ਨਾਮੀ ਪੁਸਤਕ ਲਿਖੀ। ਇਸ ਪੁਸਤਕ ਤੋਂ ਬਾਅਦ ਹੀ ਤਲਵੰਡੀ ਸਾਬੋ ''ਤਖਤ ਸ੍ਰੀ ਦਮਦਮਾ ਸਾਹਿਬ'' ਪੰਜਵੇਂ ਤਖਤ ਵਜੋਂ ਸਥਾਪਤ ਹੋਇਆ। ਉਹਨਾਂ ਦੇ ਕੀਤੇ ਮਹਾਨ ਕਾਰਜਾਂ ਲਈ ਅਕਾਲ ਤਖਤ ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਤਖਤ ਸ੍ਰੀ ਦਮਦਮਾ ਸਾਹਿਬ ਵੱਲੋਂ ਉਹਨਾਂ ਨੂੰ 'ਅਭਿਨੰਦਨ ਪੱਤਰਾਂ'' ਨਾਲ ਸਨਮਾਨਿਤ ਵੀ ਕੀਤਾ ਗਿਆ। ਗਿਆਨੀ ਬਲਵੰਤ ਸਿੰਘ ਜੀ ਇਕ ਚੋਟੀ ਦੇ ਸੰਸਕ੍ਰਿਤ, ਪੰਜਾਬੀ ਅਤੇ ਪੁਰਾਤਨ ਹੋਰ ਭਾਸ਼ਾਵਾਂ ਦੇ ਇਕ ਬਾ-ਕਮਾਲ ਕਥਾਵਾਚਕ ਵੀ ਸਨ। ਆਪ ਜੀ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ, ਭਾਸ਼ਾ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅਮ੍ਰਿਤਸਰ ਅਤੇ ਅਨੇਕਾਂ ਹੀ ਸੰਸਥਾਵਾਂ ਵੱਲੋਂ ਵੱਡੇ ਮਾਣ ਸਨਮਾਨ ਮਿਲੇ। ਆਪ ਜੀ ਨੂੰ ਪੰਜਾਬ ਸਰਕਾਰ ਵੱਲੋਂ 5 ਲੱਖ ਰੁਪਿਆ ਅਤੇ ''ਸ਼੍ਰੋਮਣੀ ਪੰਜਾਬੀ ਗਿਆਨ ਸਾਹਿਤਕਾਰ ਪੁਰਸਕਾਰ'' ਦੇ ਕੇ ਸਨਮਾਨਿਤ ਕੀਤਾ ਗਿਆ।

ਸੰਤ ਅਤਰ ਸਿੰਘ ਮਸਤੂਆਣਾ, ਪਿਆਰਾ ਸਿੰਘ ਪਦਮ, ਸੰਤ ਸਿਪਾਹੀ ਵਿਸਾਖਾ ਸਿੰਘ ਵਰਗੇ ਮਹਾਨ ਵਿਅਕਤੀਆਂ ਨਾਲ ਆਪ ਜੀ ਦੇ ਮਿੱਤਰਤਾ ਵਾਲੇ ਸਬੰਧ ਸਨ। ਪੰਡਿਤ ਕਰਤਾਰ ਸਿੰਘ ਦਾਖਾ ਆਪ ਜੀ ਦੇ ਸੰਸਕ੍ਰਿਤ ਦੇ ਅਧਿਆਪਕ ਸਨ।

''ਸਭੇ ਸਾਂਝੀ ਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ'' ਗੁਰਬਾਣੀ ਦੇ ਮਹਾਂਵਾਕ ਅਨੁਸਾਰ ਗਿਆਨੀ ਬਲਵੰਤ ਸਿੰਘ ਕੋਠਾ ਗੁਰੂ ਜੀ ਦਾ ਸਾਰੀਆਂ ਹੀ ਸੰਪ੍ਰਦਾਵਾਂ, ਸਾਧੂ ਮਹਾਤਮਾਵਾਂ, ਗੁਰੂ ਨਾਨਕ ਨਾਮਲੇਵਾ ਸਿੱਖ ਸੰਸਥਾਵਾਂ ਨਾਲ ਗੂੜ੍ਹਾ ਪਿਆਰ ਸੀ ਅਤੇ ਨਾਮਧਾਰੀ ਸੰਪ੍ਰਦਾਇ ਪ੍ਰਤੀ ਆਪ ਜੀ ਦਾ ਰੂਹ ਦੀਆਂ ਡੂੰਘਾਈਆਂ ਤੋਂ ਸਤਿਕਾਰ ਅਤੇ ਸਨੇਹ ਸੀ। ਸਤਿਗੁਰੂ ਰਾਮ ਸਿੰਘ ਜੀ ਪ੍ਰਤੀ ਆਪ ਜੀ ਦੀ ਅਥਾਹ ਸ਼ਰਧਾ ਸੀ। ਆਪ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨੇਕਾਂ ਵਾਰ ਕੋਲ ਬੈਠ ਕੇ ਦਰਸ਼ਨ ਕੀਤੇ। ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਆਪ ਜੀ ਉਚੇਚੇ ਤੌਰ ਤੇ ਭੈਣੀ ਸਾਹਿਬ ਮੇਰੇ ਨਾਲ ਗਏ ਅਤੇ ਆਪਣਾ ਪ੍ਰਕਾਸ਼ਤ ਕੀਤਾ ਗ੍ਰੰਥ ''ਗੁਰੂ ਗਿਰਾਰਥ ਕੋਸ਼'' ਜੋ ਪੰਡਿਤ ਤਾਰਾ ਸਿੰਘ ਨਿਰੋਤਮ ਦਾ ਲਿਖਿਆ ਹੋਇਆ ਹੈ ਸ੍ਰੀ ਸਤਿਗੁਰੂ ਜੀ ਨੂੰ ਭੇਟ ਕਰਕੇ ਆਏ। ਅਮਰ ਭਾਰਤੀ ਅਤੇ ਪ੍ਰੀਤਮ ਸਿੰਘ ਕਵੀ ਆਪ ਜੀ ਦੇ ਗੂੜ੍ਹੇ ਮਿੱਤਰ ਸਨ। ਆਪ ਜੀ ਨੇ ਨਾਮਧਾਰੀ ਸੰਪ੍ਰਦਾ ਲਈ ਵੀ ਲਿਖਿਆ। ਸਾਲਾਨਾ ਬਸੰਤ ਅੰਕਾਂ ਵਿੱਚ ਆਪ ਜੀ ਦੀਆਂ ਲਿਖਤਾਂ ਛਪਦੀਆਂ ਰਹੀਆਂ। ਮਾਘ 2013 ਬਿਕਰਮੀ ਸੰਮਤ (1956 ਈ.) ਦੇ ਬਸੰਤ ਅੰਕ ਵਿੱਚ ਮਲੇਰਕੋਟਲੇ ਦੇ ਸ਼ਹੀਦਾਂ ਪ੍ਰਤੀ ਉਹਨਾਂ ਦੀ ਕਵਿਤਾ ਛਪੀ ਜਿਸ ਦੇ ਕੁਝ ਸ਼ਬਦ ਇਹ ਹਨ :

ਇਹ ਧਰਤੀ ਮਹਾਂ ਪਵਿੱਤਰ ਹੈ,<br>
ਜਿਥੇ ਡਿੱਗੀ ਰੱਤ ਸ਼ਹੀਦਾਂ ਦੀ।<br>
ਏਥੇ ਹਿੰਦ ਆਜ਼ਾਦੀ ਦੇ ਆਸ਼ਕਾਂ ਨੇ,<br>
ਸੀ ਹੋਲੀ ਖੇਡੀ ਉਮੀਦਾਂ ਦੀ।<br>
ਉਹ ਰੱਬੀ ਰੂਹਾਂ ਆਈਆਂ ਸਨ,<br>
ਲੀਲ੍ਹਾ ਉਨਾਂ ਦੀ ਬੇਅੰਤ ਸਿੰਘਾ।<br>
ਏਹ ਸਰਧਾਂਜਲੀ ਲੇਖਕ ਦੀ,<br>
ਮਨਜ਼ੂਰ ਹੋਇ ਬਲਵੰਤ ਸਿੰਘਾ।

ਮਲਵਈ ਪੰਜਾਬੀ ਸੱਥ ਦੇ ਸੰਚਾਲਕ ਵਜੋਂ ਮੇਰਾ ਉਹਨਾਂ ਨਾਲ ਵਾਹ ਵਾਸਤਾ 2009 ਈ. ਵਿੱਚ ਪਿਆ। ਮਲਵਈ ਪੰਜਾਬੀ ਸੱਥ ਦੇ ਸਾਰੇ ਹੀ ਸੰਗੀ ਬੇਲੀਆਂ ਦੁਆਰਾ ਅਸੀਂ ਉਹਨਾਂ ਨੂੰ ਭਾਈ ਕਾਨ੍ਹ ਸਿੰਘ ਨਾਭਾ ਪੁਰਸਕਾਰ ਦੇ ਕੇ ਫਰਵਰੀ 2009 ਈ. ਨੂੰ ਸਨਮਾਨਿਤ ਕੀਤਾ। ਉਸ ਤੋਂ ਬਾਅਦ ਉਹਨਾਂ ਮੇਰੀਆਂ ਦੋਵੇਂ ਪੁਸਤਕਾਂ ''ਚੱਲ ਮਾਲਵੇ ਦੇਸ਼ ਨੂੰ ਚੱਲੀਏ'' ਅਤੇ ''ਜਿਥੇ ਕਿੱਕਰਾਂ ਨੂੰ ਅੰਬ ਲੱਗਦੇ'' ਲਈ ਵੱਡਾ ਸਹਿਯੋਗ ਅਤੇ ਅਸ਼ੀਰਵਾਦ ਦਿੱਤਾ। ਮੇਰੀ ਪਹਿਲੀ ਪੁਸਤਕ ਲਈ ਉਹਨਾਂ ਮਾਲਵੇ ਦੀਆਂ ਸਾਧੂ ਸੰਪ੍ਰਦਾਵਾਂ'' ਦੇ ਸਿਰਲੇਖ ਹੇਠ ਬਹੁਤ ਵਿਸਥਾਰ ਨਾਲ ਖੋਜ ਭਰਪੂਰ ਇਕ ਵੱਡੀ ਲਿਖਤ ਲਿਖੀ ਜਿਸ ਵਿੱਚ ਉਹ ਆਪਣੀ ਕਲਮ ਤੋਂ ਨਾਮਧਾਰੀ ਸੰਪ੍ਰਦਾ ਪ੍ਰਤੀ ਲਿਖਦੇ ਹਨ :

''19ਵੀਂ ਸਦੀ ਦੇ ਅਵਤਾਰ ਅਨੰਤ ਸ੍ਰੀ ਵਿਭੂਸ਼ਤ ਪੂਜਯ ਚਰਨ ਬਾਬਾ ਰਾਮ ਸਿੰਘ ਜੀ ਮਹਾਰਾਜ ਜੀ ਨੇ ਗੁਰਬਾਣੀ ਅਤੇ ਗੁਰਸਿੱਖੀ ਦਾ ਪ੍ਰਚਾਰ ਕੀਤਾ। ਬਾਬਾ ਜੀ ਨੇ ਆਪਣੇ ਇਕ ਸਿੰਘ, ਭਾਈ ਰਾਇ ਸਿੰਘ ਨੂੰ ਸ੍ਰੀ ਹਜ਼ੂਰ ਸਾਹਿਬ ਭੇਜਕੇ ਗੁਰੂ ਗੋਬਿੰਦ ਸਿੰਘ ਜੀ ਦੀ ਦੱਸੀ ਰਹਿਤ ਮਰਯਾਦਾ ਨੂੰ ਮੰਗਾਇਆ ਅਤੇ 12 ਅਪ੍ਰੈਲ 1857 ਈ. ਨੂੰ ਭੈਣੀ ਸਾਹਿਬ ਵਿੱਚ 5 ਸਿੰਘਾਂ ਨੂੰ ਖੰਡੇ ਬਾਟੇ ਦਾ ਅਮ੍ਰਿਤ ਛਕਾਕੇ ਸਿੱਖ ਸਵੈਮਾਣ ਦਾ ਡੰਕਾ ਵਜਾਇਆ। ਦਰਜਨਾ ਘੋੜ ਸਵਾਰਾਂ ਦੇ ਜੱਥਿਆਂ ਨਾਲ ਆਪ ਪਿੰਡ ਪਿੰਡ ਗਏ। ਪਿੰਡ ਪਿੰਡ ਦਿਵਾਨ

(ਬਾਕੀ ਸਫਾ 13 'ਤੇ)

-ਸਿਮਰਨ ਕੌਰ

ਮਹਿਲਾ ਦਿਵਸ ਤੇ ਵਿਸ਼ੇਸ਼:

# ਔਰਤ ਜਾਤੀ ਦੇ ਕਲਿਆਣ ਲਈ ਇਤਿਹਾਸਕ ਕਦਮਾਂ ਦੇ ਸਿਰਜਕ ਸਤਿਗੁਰੂ ਰਾਮ ਸਿੰਘ

ਪਿਛਲੇ ਸਮਿਆਂ ਵਿੱਚ ਮਰਦ ਨੇ ਔਰਤ ਨੂੰ ਦਾਸੀ ਬਣਾ ਕੇ ਰੱਖਿਆ, ਗੁਲਾਮ ਬਣਾ ਕੇ ਰੱਖਿਆ, ਪੈਰ ਦੀ ਜੁੱਤੀ ਸਮਝਿਆ, ਔਰਤ ਨੂੰ ਚਾਰ ਦਿਵਾਰੀ ਅੰਦਰ ਬੰਦ ਰੱਖਿਆ ਗਿਆ। ਮਰਦ ਔਰਤ ਨੂੰ ਕੁੱਟਦਾ ਰਿਹਾ, ਮਾਰਦਾ ਰਿਹਾ, ਅੱਤਿਆਚਾਰ ਕਰਦਾ ਰਿਹਾ, ਔਰਤ ਨਿਲਾਮ ਹੁੰਦੀ ਰਹੀ, ਬਜਾਰਾਂ ਵਿੱਚ ਪਸ਼ੂਆਂ ਵਾਂਗ ਵਿਕਦੀ ਰਹੀ। ਨਿੱਕੀਆਂ ਬਾਲੜੀਆਂ ਨੂੰ ਬੁੱਢਿਆਂ, ਲੰਗੜਿਆਂ ਨਾਲ ਵਿਆਹਿਆ ਜਾਂਦਾ ਰਿਹਾ। ਔਰਤ ਤੇ ਹੋ ਰਹੇ ਇਸ ਅੱਤਿਆਚਾਰ ਖਿਲਾਫ਼ ਸਾਡੇ ਪਹਿਲੇ ਪਾਤਸ਼ਾਹ ਨੇ ਆਵਾਜ਼ ਉਠਾਈ 'ਤੇ ਉਹਨਾਂ ਆਖਿਆ:-

"ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ" (ਅੰਗ-473)

ਜੇਕਰ ਉਸ ਸਮੇਂ ਦੀਆਂ ਪ੍ਰਸਥਿਤੀਆਂ ਵੱਲ ਝਾਤ ਮਾਰੀਏ ਤਾਂ ਪੁਰਾਤਨ ਧਾਰਮਿਕ ਗ੍ਰੰਥਾਂ ਵਿੱਚ ਔਰਤ ਦੇ ਪਤੀ ਨਾਲ ਸਤੀ ਹੋਣ ਨੂੰ ਵੱਡਾ ਪੁੰਨ ਲਿਖਿਆ ਹੋਇਆ ਹੈ।

ਜਦੋਂ ਅਸੀਂ ਬਹੁਤ ਹੀ ਮਹੱਤਵਪੂਰਨ ਸਮਝੇ ਜਾਂਦੇ ਮਹਾਂਰਾਜਾ ਰਣਜੀਤ ਸਿੰਘ ਦੇ ਰਾਜ ਵੱਲ ਝਾਤੀ ਮਾਰਦੇ ਹਾਂ ਤਾਂ ਇਹ ਪੰਨਾ ਵੀ ਇਸਤਰੀ ਜਾਤੀ ਦੇ ਖ਼ੂਨੀ ਧੱਬਿਆਂ ਨਾਲ ਭਰਿਆ ਪਿਆ ਹੈ। ਉਸ ਸਮੇਂ ਇੱਕ ਹੋਰ ਭੈੜਾ ਰਿਵਾਜ ਵੱਟੇ ਦਾ ਵਿਆਹ ਵੀ ਪ੍ਰਚੱਲਤ ਸੀ। ਇਸ ਵਿੱਚ ਕਿਸੇ ਕਾਰਨ ਵਿਆਹ ਤੋਂ ਖੁੰਝੇ ਹੋਏ ਦੋ ਆਦਮੀ ਇੱਕ ਦੂਜੇ ਦੀ ਭੈਣ ਨਾਲ ਵਿਆਹ ਕਰਵਾ ਲੈਂਦੇ ਸਨ। ਅਜਿਹੇ ਵਿਆਹ ਨੂੰ ਸਮਾਜ ਵਿੱਚ ਪ੍ਰਵਾਨਗੀ ਨਾ ਹੋਣ ਦੇ ਬਾਵਜੂਦ ਵੀ ਦੋ ਆਦਮੀ ਇੱਕ ਦੂਜੇ ਦੇ ਸਾਲੇ ਵੀ ਬਣ ਜਾਂਦੇ ਸਨ ਅਤੇ ਭਣੋਈਏ ਵੀ। ਦੋਵੇਂ ਲੜਕੀਆਂ ਖਾਹਮਖਾਹ ਬਲੀ ਚੜ੍ਹਾ ਦਿੱਤੀਆਂ ਜਾਂਦੀਆਂ ਸਨ।

"ਸਿੱਖ ਗੁਰੂਆਂ, ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਪਿੱਛੋਂ ਬਾਬਾ ਰਾਮ ਸਿੰਘ ਜੀ ਹਿੰਦੋਸਤਾਨ ਵਿੱਚ ਇਕ ਬੜੇ ਮਹਾਨ ਸੁਧਾਰਕ ਅਤੇ ਰਾਹਨੁਮਾ ਹੋਏ ਹਨ। ਜਿੰਨ੍ਹਾਂ ਨੇ ਸਮਾਜ ਵਿੱਚ ਮਰਦ ਤੇ ਇਸਤਰੀ ਦੀ ਪੂਰਨ ਤੇ ਮੁਕੰਮਲ ਬਰਾਬਰੀ ਦਾ ਪ੍ਰਚਾਰ ਕੀਤਾ ਤੇ ਆਪਣੇ ਪ੍ਰਚਾਰ ਵਿੱਚ ਸਫਲ ਹੋਏ। ਉਹਨਾਂ ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਜੇ ਉਹ ਛੱਡ ਭੀ ਦੇਈਏ ਤਾਂ ਉਹਨਾਂ ਦਾ ਇੱਕ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿੱਚ ਬਰਾਬਰ ਦੇ ਹੱਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼੍ਰੋਮਣੀ ਸੁਧਾਰਕਾਂ ਦੀ ਸਫ਼ ਵਿੱਚ ਖੜਾ ਕਰ ਦਿੰਦਾ ਹੈ।"

ਇਸਤਰੀ ਜਾਤੀ ਦੀ ਅਜਿਹੀ ਸਮਾਜਿਕ ਸਥਿਤੀ ਸਮੇਂ ਮਹਾਨ ਇਨਕਲਾਬੀ,ਆਜ਼ਾਦੀ ਸੰਗਰਾਮ ਕੂਕਾ ਅੰਦੋਲਨ ਦੇ ਮੋਢੀ ਅਤੇ ਸਮਾਜਿਕ ਬੁਰਾਈਆਂ ਖਿਲਾਫ਼ ਵੱਡੀ ਪੱਧਰ ਤੇ ਇਤਿਹਾਸਕ ਕਦਮ ਚੁੱਕਣ ਵਾਲੇ ਗੁਰੂ ਰਾਮ ਸਿੰਘ ਨੇ ਇਸਤਰੀ ਦੀ ਦਿਨੋਂ ਦਿਨ ਨਿਘਰਦੀ ਹਾਲਤ ਲਈ ਆਵਾਜ਼ ਬੁਲੰਦ ਕੀਤੀ ਅਤੇ ਸਫਲਤਾ ਪ੍ਰਾਪਤ ਕੀਤੀ। ਉਨ੍ਹਾਂ ਲੜਕੀ ਮਾਰਨ, ਵੇਚਣ, ਵੱਟਾ ਕਰਨ ਵਾਲੇ ਨੂੰ ਸੰਗਤ ਵਿੱਚੋਂ ਜੁੱਤੀਆਂ ਮਾਰ ਕੇ ਕੱਢ ਦੇਣ ਦਾ ਹੁਕਮ ਕਰ ਦਿੱਤਾ। ਉਨ੍ਹਾਂ ਸੰਗਤ ਦੇ ਨਾਂਅ 64 ਹੁਕਮਨਾਮੇ ਜਾਰੀ ਕੀਤੇ, ਇੱਕ ਹੁਕਮਨਾਮੇ ਵਿੱਚ ਆਪ ਲਿਖਦੇ ਹਨ-

"ਨਾ ਕੋਈ ਕੁੜੀ ਮਾਰੇ, ਨਾ ਬੇਚੇ, ਨਾ ਬੱਟਾ ਕਰੇ ਜੋ ਇਹ ਬਾਤ ਨਾ ਮੰਨੇ ਤਾਂ ਉਸਨੂੰ ਸੰਗਤ ਮੇਂ ਨਾ ਬੜਨ ਦੇਣਾ। ਨਾ ਹਟੇ ਤਾਂ ਜੁੱਤੀਆਂ ਮਾਰ ਕੇ ਕੱਢ ਦੇਣਾ" (ਹੁਕਮਨਾਮਾ-4)

ਉਸ ਸਮੇਂ ਜੰਮਦੀਆਂ ਕੁੜੀਆਂ ਨੂੰ ਮਾਰ ਦਿੱਤਾ ਜਾਂਦਾ ਸੀ। ਇਹ ਰੀਤ ਏਨੀਂ ਪ੍ਰਚੱਲਿਤ ਹੋ ਚੁੱਕੀ ਸੀ ਕਿ ਇਸ ਵਿੱਚੋਂ ਤਰਸ, ਦਇਆ, ਮਮਤਾ ਆਦਿ ਦਾ ਬਿਲਕੁਲ ਖਾਤਮਾ ਹੀ ਹੋ ਗਿਆ ਸੀ। ਨਵ ਜਨਮੀ ਕੁੜੀ ਨੂੰ ਪਰਿਵਾਰ ਦੀ, ਗਲੀ-ਮੁਹੱਲੇ ਦੀ ਜਾਂ ਪਿੰਡ ਦੀ ਕੋਈ ਇਸਤਰੀ ਗੋਦੀ ਵਿੱਚ ਪਾਉਂਦੀ ਸੀ ਅਤੇ ਬੜੀ ਸਹਿਜਤਾ ਨਾਲ ਉਸਦੇ ਮੂੰਹ ਨੂੰ ਅੱਕ ਦੇ ਦੁੱਧ ਜਾਂ ਕਿਸੇ ਹੋਰ ਜ਼ਹਿਰ ਵਿੱਚ ਭਿੱਜੀ ਹੋਈ ਰੂੰ ਦੀ ਬੱਤੀ ਲਾਉਂਦੀ ਸੀ। ਬੱਚੀ ਉਸ ਜ਼ਹਿਰ ਨੂੰ ਦੁੱਧ ਸਮਝ ਕੇ ਚੂਸ ਲੈਂਦੀ ਅਤੇ ਮਰ ਜਾਂਦੀ। ਉਸ ਸਮੇਂ ਕੁੜੀ ਮਾਰਨ ਵਾਲੀ ਔਰਤ ਵੱਲੋਂ ਆਖੇ ਜਾਂਦੇ ਇਹ ਸ਼ਬਦ ਪ੍ਰਚੱਲਤ ਸਨ-

ਗੁੜ ਖਾਈਂ, ਪੂਣੀ ਕੱਤੀਂ, ਆਪ ਨਾ ਆਈਂ, ਵੀਰ ਨੂੰ ਘੱਤੀਂ।

ਅਜਿਹੀਆਂ ਕੁਰੀਤੀਆਂ ਖਿਲਾਫ ਗੁਰੂ ਜੀ ਨੇ ਆਵਾਜ਼ ਉਠਾਈ ਉਨ੍ਹਾਂ ਆਖਿਆ-

"ਲੜਕੀ ਮਾਰਨ ਵਾਲੇ ਦੇ ਹੱਥ ਦਾ ਅੰਨ ਜਲ ਗ੍ਰਹਿਣ ਨਹੀਂ ਕਰਨਾ। ਲੜਕੀ ਦਾ ਮਾਰਨਾ ਤੇ ਗਊ 'ਤੇ ਵੀ ਬੜਾ ਪਾਪ ਹੈ।" (ਹੁਕਮਨਾਮਾ-26)

ਉਸ ਸਮੇਂ ਬਾਲ ਵਿਆਹ ਆਮ ਪ੍ਰਚੱਲਿਤ ਸੀ। ਕਈ ਵਾਰੀ ਤਾਂ ਵਿਆਹ ਵਾਲੇ ਲੜਕਾ ਲੜਕੀ ਨੂੰ ਗੋਦੀ ਚੁੱਕ ਕੇ ਲਿਆਂਦੇ ਜਾਂਦੇ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਬਾਲ ਵਿਆਹ ਖਿਲਾਫ ਠੋਸ ਕਦਮ ਚੁੱਕਿਆ। ਆਪਣੇ ਹੁਕਮਨਾਮੇ ਵਿੱਚ ਇਹ ਹਦਾਇਤ ਲਿਖ ਦਿੱਤੀ ਜਿਸ ਦਾ ਦਿਵਾਨਾਂ ਅਤੇ ਇਕੱਠਾਂ ਵਿੱਚ ਪ੍ਰਚਾਰ ਕੀਤਾ ਜਾਂਦਾ:

"ਅਠਾਰਾਂ ਬਰਸ ਕੀ ਲੜਕੀ, ਬੀਸ ਬਰਸ ਕਾ ਲੜਕਾ ਹੋਵੇ ਤੇ ਬਿਆਹੁ ਕਰਨਾ, ਉਰੇ ਨਹੀਂ ਕਰਨਾ" (ਹੁਕਮਨਾਮਾ-23)

ਸਮਾਜ ਵਿੱਚ ਇਸਤਰੀ ਨੂੰ ਪਛੜਿਆ ਰੱਖਣ ਦਾ ਇੱਕ ਸਾਧਨ, ਉਸਨੂੰ ਵਿੱਦਿਆ ਦੇ ਚਾਨਣ ਤੋਂ ਦੂਰ ਰੱਖਣਾ ਸੀ। ਭਾਵੇਂ ਵਿੱਦਿਆ ਅੱਜ ਦੇ ਸਮੇਂ ਵਾਂਗ ਵਿਆਪਕ ਨਹੀਂ ਸੀ, ਪਰ ਇਸਤਰੀ ਲਈ ਉਹ ਵੀ ਵਿਵਰਜਿਤ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਇਸਤਰੀ ਦੇ ਅੱਖਰ-ਗਿਆਨ ਉੱਤੇ ਪੁਰਸ਼ਾਂ ਦੇ ਬਰਾਬਰ ਜ਼ੋਰ ਦਿੱਤਾ। ਪੜ੍ਹਾਈ ਦੇ ਪੱਖ ਤੋਂ ਮਰਦ ਮੁਕਾਬਲੇ ਪਿੱਛੇ ਰਹਿ ਰਹੀਆਂ ਲੜਕੀਆਂ ਪ੍ਰਤੀ ਸਮਾਜ ਨੂੰ ਸੁਚੇਤ ਕਰਦਿਆਂ ਉਨ੍ਹਾਂ ਜਲਾਵਤਨੀਂ ਦੌਰਾਨ ਭੇਜੇ ਹੁਕਮਨਾਮਿਆਂ ਵਿੱਚ ਵਾਰ-ਵਾਰ ਲਿਖਿਆ:

"ਲੜਕੇ ਲੜਕੀਆਂ ਨੂੰ ਅੱਖਰ ਪੜ੍ਹਾ ਦੇਣੇ ਗੁਰਮੁੱਖੀ ਪਹਿਲਾਂ ਹੋਸ਼ ਆਉਂਦੀ ਦੇ ਨਾਲ"

ਇਨ੍ਹਾਂ ਹੁਕਮਨਾਮਿਆਂ ਵਿੱਚ 44 ਥਾਵਾਂ ਤੇ ਇਸਤਰੀ ਦੀਆਂ ਸਮੱਸਿਆਵਾਂ ਅਤੇ ਗੁਣਾਂ ਦੀ ਗੱਲ ਕੀਤੀ ਗਈ ਹੈ:

"ਲੜਕੀਆਂ ਮੇ ਬਹੁਤ ਗੁਣ ਹੈਨ। ਅਨੇਕ ਤਰ੍ਹਾਂ ਦੇ ਸੁੱਖ ਦਿੰਦੀਆਂ ਹੈਨ ਇਸਤਰੀਆਂ, ਗਿਣੇ ਨਹੀਂ ਜਾਂਦੇ ਮੇਰੇ ਪਾਸ ਤੇ" (ਹੁਕਮਨਾਮਾ-28)

ਮਰਦ-ਔਰਤ ਸਮਾਜਿਕ ਬਰਾਬਰਤਾ ਦੇ ਪੱਖ ਤੋਂ ਉਨ੍ਹਾਂ ਇੱਕ ਨਵਾਂ ਮੀਲ ਪੱਥਰ ਗੱਡਦਿਆਂ ਇੱਕ ਜੂਨ 1863 ਈਸਵੀ ਨੂੰ ਮਾਈਆਂ ਬੀਬੀਆਂ

ਨੂੰ ਅੰਮ੍ਰਿਤ ਛਕਾਉਣ ਦਾ ਆਗਾਜ਼ ਕੀਤਾ ਅਤੇ ਦੇਸ਼ ਆਜ਼ਾਦੀ ਦੀ ਲੋਰੀ ਦਿੱਤੀ। ਸਮਕਾਲੀ ਕਵੀ ਪੰਥ ਪ੍ਰਕਾਸ਼ ਦੇ ਕਰਤਾ ਬਾਬਾ ਕਾਲਾ ਸਿੰਘ ਜੀ ਇਸ ਸਬੰਧੀ ਲਿਖਦੇ ਹਨ:

ਪੂਰੇ ਸਤਿਗੁਰੂ ਪੰਥ ਨੂੰ ਹੁਕਮ ਦਿੰਦੇ,
ਬੁੱਢੀ ਬਾਲੀ ਨੂੰ ਕਹਿਣ ਪੁਕਾਰ ਬੀਬੀ।
ਨਾਮ, ਦਾਨ, ਇਸ਼ਨਾਨ ਸਣ ਕੇਸ ਕਰਨਾ,
ਖੋਲ੍ਹ ਗੁੱਤ ਜੂੜ੍ਹਾ ਸਿਰ ਧਾਰ ਬੀਬੀ।
ਲੋਰੀ ਦੇਣੀ ਹੈ ਦੇਸ਼ ਆਜ਼ਾਦ ਕਰਨਾ,
ਕਰਨਾ ਦੇਸ਼ ਨੂੰ ਸਦਾ ਪਿਆਰ ਬੀਬੀ।

ਸਤਿਗੁਰੂ ਰਾਮ ਸਿੰਘ ਜੀ ਨੇ 3 ਜੂਨ 1863 ਈਸਵੀ ਨੂੰ ਪਿੰਡ ਖੋਟੇ (ਜਿਲ੍ਹਾ ਮੋਗਾ) ਵਿੱਚ 6 ਅੰਤਰਜਾਤੀ ਅਨੰਦ ਕਾਰਜ ਕਰਵਾ ਕੇ ਅਨੰਦ ਮਰਿਆਦਾ ਦਾ ਮੁੱਢ ਬੱਧਾ। ਬ੍ਰਾਹਮਣਾਂ ਦੇ ਕਰਮਕਾਡਾਂ, ਦਾਜ-ਦਹੇਜ, ਮਿਲਣੀ, ਬਰਾਤ ਆਦਿ ਖਰਚੀਲੀਆਂ ਰਮਮਾਂ ਤੋਂ ਸਮਾਜ ਨੂੰ ਮੁਕਤ ਕਰਵਾਇਆ। ਸਰਕਾਰਾਂ ਅੱਜ ਤੱਕ ਵੀ ਦਾਜ ਦਹੇਜ ਨੂੰ ਰੋਕਣ ਵਿੱਚ ਸਫਲ ਨਹੀਂ ਹੋ ਸਕੀਆਂ। ਜਦੋਂ ਅਸੀਂ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਈ ਅਨੰਦ ਮਰਿਆਦਾ ਵੱਲ ਝਾਤੀ ਮਾਰਦੇ ਹਾਂ ਤਾਂ ਪਤਾ ਚੱਲਦਾ ਹੈ ਕਿ ਦਾਜ ਦਹੇਜ ਖਿਲਾਫ ਅਜਿਹਾ ਮੀਲ ਪੱਥਰ ਦੁਨੀਆਂ ਦੇ ਕਿਸੇ ਕੋਨੇ ਵਿੱਚ ਨਹੀਂ ਮਿਲਦਾ। ਇੱਥੇ ਹੀ ਬਸ ਨਹੀਂ ਸਤਿਗੁਰੂ ਜੀ ਨੇ ਬੀਬੀਆਂ ਨੂੰ ਦਲੇਰ ਬਣਾਇਆ। ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖੀ ਪਰਚਾਰ ਲਈ ਜਿੱਥੇ 22 ਸੂਬੇ ਥਾਪੇ ਉਥੇ ਔਰਤਾਂ ਵਿਚੋਂ ਇੱਕ ਸੂਬਾ ਬੀਬੀ ਹੁਕਮ ਕੌਰ ਜੀ ਨੂੰ ਥਾਪਿਆ।

ਪੁਸਤਕ "ਸਪਤ ਸ੍ਰਿੰਗ" ਵਿੱਚ ਸਿਰਦਾਰ ਕਪੂਰ ਸਿੰਘ ਆਈ.ਸੀ.ਐਸ. ਲਿਖਦੇ ਹਨ ਕਿ-

''ਸਿੱਖ ਗੁਰੂਆਂ, ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਪਿੱਛੋਂ ਬਾਬਾ ਰਾਮ ਸਿੰਘ ਜੀ ਹਿੰਦੋਸਤਾਨ ਵਿੱਚ ਇਕ ਬੜੇ ਮਹਾਨ ਸੁਧਾਰਕ ਅਤੇ ਰਾਹਨੁਮਾ ਹੋਏ ਹਨ। ਜਿਨ੍ਹਾਂ ਨੇ ਸਮਾਜ ਵਿੱਚ ਮਰਦ ਤੇ ਇਸਤਰੀ ਦੀ ਪੂਰਨ ਤੇ ਮੁਕੰਮਲ ਬਰਾਬਰੀ ਦਾ ਪ੍ਰਚਾਰ ਕੀਤਾ ਤੇ ਆਪਣੇ ਪ੍ਰਚਾਰ ਵਿੱਚ ਸਫਲ ਹੋਏ। ਉਹਨਾਂ ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਜੇ ਉਹ ਛੱਡ ਭੀ ਦੇਈਏ ਤਾਂ ਉਹਨਾਂ ਦਾ ਇੱਕ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿੱਚ ਬਰਾਬਰ ਦੇ ਹੱਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼੍ਰੋਮਣੀ ਸੁਧਾਰਕਾਂ ਦੀ ਸਫ਼ ਵਿੱਚ ਖੜਾ ਕਰ ਦਿੰਦਾ ਹੈ।''

ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ 2008 ਵਿੱਚ ਕੀਤੀ ਗਈ ਖੋਜ ਮੁਤਾਬਕ ਪੰਜਾਬ ਵਿੱਚ ਲੜਕੇ ਮੁਕਾਬਲੇ ਲੜਕੀਆਂ ਦੀ ਗਿਣਤੀ 74.4 ਫੀਸਦੀ ਸੀ, ਉਥੇ ਨਾਮਧਾਰੀਆਂ ਵਿੱਚ ਲੜਕੇ ਮੁਕਾਬਲੇ ਲੜਕੀਆਂ ਦੀ ਗਿਣਤੀ 99.2 ਫੀਸਦੀ ਸੀ।

ਇਸਤਰੀ ਜਾਤੀ ਦੇ ਗੁਣਾ ਅਤੇ ਬਰਾਬਰਤਾ ਦਾ ਮੀਲ ਪੱਥਰ ਗੱਡਣ ਵਾਲੇ ਅਤੇ ਆਜ਼ਾਦੀ ਦੇ ਸੁਤੰਤਰਤਾ ਸੰਗਰਾਮ ਦੇ ਮੋਢੀ ਗੁਰੂ ਰਾਮ ਸਿੰਘ ਜੀ ਨੂੰ ਉਹਨਾਂ ਦੇ ਜਨਮ ਦਿਵਸ ਤੇ ਮਹਿਲਾ ਦਿਵਸ 'ਤੇ ਇਹੀ ਸਿਜਦਾ ਹੈ ਕਿ ਅਸੀਂ ਉਹਨਾਂ ਦੇ ਦਿਖਾਏ ਮਾਰਗ ਨੂੰ ਅਪਣਾਈਏ ਅਤੇ ਅਗਾਂਹ ਵਧੂ ਸਮਾਜ ਦੀ ਸਿਰਜਨਾ ਕਰੀਏ।

ਜਦੋਂ ਵੀ ਇਸਤਰੀਆਂ ਦੇ ਕਲਿਆਣ ਸਬੰਧੀ ਇਤਿਹਾਸ ਦੀ ਹੋਰ ਖੋਜ ਹੋਵੇਗੀ ਤਾਂ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਸੁਨਹਿਰੀ ਅੱਖਰਾਂ ਵਿੱਚ ਲਿਖਿਆ ਜਾਂਦਾ ਰਹੇਗਾ।

ਰਾਮਪੁਰਾ ਫੂਲ (ਬਠਿੰਡਾ)
ਮੋਬਾ-98768-50680

■

## ਵਿਦਵਤਾ ਅਤੇ ਨਿਮਰਤਾ ਦੇ ਸਾਗਰ...(ਸਫਾ 11 ਦੀ ਬਾਕੀ )

ਸਜਾਏ ਅਤੇ ਲੋਕਾਂ ਵਿੱਚ ਸਿੱਖੀ ਦਾ ਪ੍ਰਚਾਰ ਕੀਤਾ। ਗੁਰਦੁਆਰਿਆਂ, ਧਰਮਸ਼ਾਲਾਵਾਂ ਵਿੱਚ ਬੰਦ ਪਈਆਂ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦਾ ਮੁੜ ਪ੍ਰਕਾਸ਼ ਕਰਾਇਆ ਅਤੇ ਪੁਜਾਰੀਆਂ ਨੂੰ ਗੁਰਸਿੱਖੀ ਸਿਧਾਂਤਾਂ ਤੇ ਚੱਲਣ ਲਈ ਪ੍ਰੇਰਿਆ।''

ਮੇਰੇ ਵੱਡੇ ਭਾਗ ਹਨ ਕਿ ਮੈਨੂੰ ਉਹਨਾਂ ਨਾਲ ਵਿਚਰਣ ਦਾ ਚੋਖਾ ਸਮਾਂ ਮਿਲਿਆ। ਖੋਜ ਕਾਰਜਾਂ ਲਈ ਵੀ ਮੈਨੂੰ ਉਹਨਾਂ ਨਾਲ ਜਾਕੇ ਅਨੇਕਾਂ ਸੰਪ੍ਰਦਾਵਾਂ ਦੇ ਸਾਧੂ ਮਾਹਾਤਮਾਂ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ। ਅਕਤੂਬਰ 2017 ਵਿੱਚ ਅਸੀਂ ਸੁਲਤਾਨਪੁਰ ਲੋਧੀ ਵਿਖੇ ਬਾਬਾ ਸੀਚੇ ਵਾਲ ਜੀ ਦੇ ਆਸ਼ਰਮ ਵਿੱਚ ਕਾਲੀ ਵੇਈਂ ਦੇ ਦਰਸ਼ਨ ਕਰਨ ਵੀ ਗਏ। 2017 ਈ. ਵਿੱਚ ਉਹਨਾਂ ਦਾ 25ਵਾਂ ਗ੍ਰੰਥ ''ਗੁਰਬਾਣੀ ਵੇਦਾਂਤ ਨਿਰਵੈ'' ਛਪਿਆ। 15 ਜੁਲਾਈ 2017 ਨੂੰ ਇਹ ਗ੍ਰੰਥ ਉਹਨਾਂ ਸ੍ਰੀ ਭੈਣੀ ਸਾਹਿਬ ਵਿਖੇ ਜਾਕੇ ਹਾਜਰਾ ਹਜ਼ੂਰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੂੰ ਭੇਂਟ ਕੀਤਾ। ਪਾਤਸ਼ਾਹ ਜੀ ਨਾਲ ਗੁਰਬਾਣੀ ਅਤੇ ਵੇਦਾਂਤ ਬਾਰੇ ਬਚਨ ਬਿਲਾਸ ਵੀ ਹੋਏ। ਪਾਤਸ਼ਾਹ ਜੀ ਵੱਲੋਂ ਗਿਆਨੀ ਜੀ ਦਾ ਸਿਰੋਪਾਉ ਅਤੇ ਪੁਸਤਕਾਂ ਦੇ ਕੇ ਸਨਮਾਨ ਕੀਤਾ ਗਿਆ। ਗਿਆਨੀ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਪ੍ਰਤੀ 2018 ਵਿੱਚ ਇਕ ਵੱਡ-ਅਕਾਰੀ ਲਿਖਤ ਵੀ ਲਿਖੀ ਹੈ ਤੇ ਹੁਣ ਉਹਨਾਂ ਮੇਰੇ ਨਾਲ ਵਿਚਾਰ ਕੀਤੀ ਹੋਈ ਸੀ ਕਿ ਜਲਦੀ ਹੀ ਉਹ ਭੈਣੀ ਸਾਹਿਬ ਦੀ ਪਵਿੱਤਰ ਭੂਮੀ ਤੇ ਇਕ ਵਿਸਥਾਰ ਪੂਰਵਕ ਲਿਖਤ ਲਿਖਣਗੇ। ਇਹ ਲਿਖਤ ਉਹਨਾਂ ਭੈਣੀ ਸਾਹਿਬ ਜਾਕੇ ਹਰ ਇਕ ਸਥਾਨ ਦੀ ਮਹੱਤਤਾ ਬਾਰੇ ਖੋਜ ਭਰਪੂਰ ਜਾਣਕਾਰੀ ਲੈ ਕੇ ਸ਼ੁਰੂ ਕਰਨੀ ਸੀ ਪਰ ਉਸ ਤੋਂ ਪਹਿਲਾਂ ਹੀ ਉਹ 27 ਫਰਵਰੀ ਨੂੰ ਕੁਝ ਦਿਨ ਬਿਮਾਰ ਰਹਿਣ ਤੋਂ ਬਾਅਦ ਬ੍ਰਹਮਲੀਨ ਹੋ ਗਏ। ਉਹਨਾਂ ਦੀ ਅੰਤਿਮ ਅਰਦਾਸ 8 ਮਾਰਚ 2019 ਨੂੰ ਪਿੰਡ ਗੁਰੂ ਕਾ ਕੋਠਾ ਦੇ ਗੁੰਗਸਰ ਗੁਰਦੁਆਰਾ ਸਾਹਿਬ ਵਿਖੇ ਹੋਈ। ਇਹ ਮਹਾਨ ਵਿਦਵਾਨ ਸਮੁੱਚੇ ਸਿੱਖ ਜਗਤ ਅਤੇ ਸਾਧੂ ਸੰਪ੍ਰਦਾਵਾਂ ਦਾ ਥੰਮ ਸੀ। ਇਹਨਾਂ ਦੇ ਜਾਣ ਨਾਲ ਸਾਨੂੰ ਨਾ ਪੂਰਿਆ ਜਾ ਸਕਣ ਵਾਲਾ ਘਾਟਾ ਪਿਆ ਹੈ। ਇਸ ਵਿਛੜ ਚੁੱਕੀ ਪਾਵਨ ਪਵਿੱਤਰ ਰੂਹ ਦੀ ਅੰਤਿਮ ਅਰਦਾਸ ਵਿੱਚ ਸਾਧੂ ਮਹਾਤਮਾਂ, ਨਿਰਮਲੇ ਮਹਾਂਪੁਰਸ਼, ਯੂਨੀਵਰਸਿਟੀਆਂ ਦੇ ਵਿਦਵਾਨ, ਉਘੇ ਇਤਿਹਾਸਕਾਰ, ਅਕਾਲ ਤਖਤ ਤੋਂ ਗਿਆਨੀ ਹਰਪ੍ਰੀਤ ਸਿੰਘ, ਬਾਬਾ ਪ੍ਰਦੀਪ ਸਿੰਘ ਬੱਧਨੀ ਕਲਾਂ, ਭਾਸ਼ਾ ਵਿਭਾਗ ਦੇ ਡਾਇਰੈਕਟਰ ਚੇਤਨ ਸਿੰਘ, ਬਾਬਾ ਸੇਵਾ ਸਿੰਘ ਖਡੂਰ ਸਾਹਿਬ, ਸੰਤ ਬਾਬਾ ਜੋਧ ਸਿੰਘ ਰਿਸ਼ੀਕੇਸ਼, ਪੰਡਤ ਗਿਆਨ ਦੇਵ ਸਿੰਘ ਹਰਿਦੁਆਰ, ਤਖਤ ਸ੍ਰੀ ਦਮਦਮਾ ਸਾਹਿਬ ਤੋਂ ਗਿਆਨੀ ਗੁਰਜੰਟ ਸਿੰਘ, ਨਿਰਮਲੇ ਮਹਾਂਪੁਰਸ਼ ਕੰਵਲਜੀਤ ਸਿੰਘ ਸ਼ਾਸ਼ਤਰੀ, ਸਾਬਕਾ ਕੈਬਨਿਟ ਮਤਰੀ ਸਿਕੰਦਰ ਸਿੰਘ ਮਲੂਕਾ, ਹਰਵਿੰਦਰ ਸਿੰਘ ਖਾਲਸਾ, ਤੋਂ ਇਲਾਵਾ ਸੈਂਕੜੇ ਉਘੀਆਂ ਸ਼ਖਸ਼ੀਅਤਾਂ ਹਾਜਰ ਸਨ। ਇਸ ਸਮੇਂ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ, ਜਥੇਦਾਰ ਬਲਵੰਤ ਸਿੰਘ ਨੰਦਗੜ੍ਹ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੋਂ ਇਲਾਵਾ ਵੱਡੀ ਗਿਣਤੀ ਵਿੱਚ ਸ਼ੋਕ ਸੰਦੇਸ਼ ਪਹੁੰਚੇ। ਹਾਜਰਾ ਹਜ਼ੂਰ ਸਤਿਗੁਰੂ ਉਦੇ ਸਿੰਘ ਜੀ ਦੀ ਬਖਸ਼ਿਸ਼ ਨਾਲ ਨਾਮਧਾਰੀ ਦਰਬਾਰ ਵੱਲੋਂ ਵੀ ਸ਼ੋਕ ਸੰਦੇਸ਼ ਭੇਜਿਆ ਗਿਆ। ਇਸ ਸਮੇਂ ਹੋਰ ਸਮੁੱਚੀਆਂ ਸੰਪ੍ਰਦਾਵਾਂ ਅਤੇ ਸੰਸਥਾਵਾਂ ਤੋਂ ਇਲਾਵਾ ਨਾਮਧਾਰੀ ਦਰਬਾਰ ਵੱਲੋਂ ਵੀ ਉਹਨਾਂ ਦੇ ਸਪੁੱਤਰ ਗਿਆਨੀ ਕੌਰ ਸਿੰਘ ਨੂੰ ਡਾ. ਲਖਵੀਰ ਸਿੰਘ, ਗੁਰਮੁੱਖ ਸਿੰਘ ਸ਼ਾਹ ਅਤੇ ਸੰਤ ਪ੍ਰਦੀਪ ਸਿੰਘ ਰਾਹੀਂ ਦਸਤਾਰ ਅਤੇ ਮਾਲਾ ਭੇਂਟ ਕੀਤੀ ਗਈ। ■

– ਲਖਵਿੰਦਰ ਸਿੰਘ ਬਾਜਵਾ

## ਜੰਗ ਬਨਾਮ ਬਰਬਾਦੀ

ਜੰਗ ਨਾਲ ਕੋਈ ਮਸਲਾ ਜੱਗ ਤੇ ਅਜੇ ਤੀਕ ਤਾਂ ਹੱਲ ਨਹੀ ਹੋਇਆ।
ਕੁਝ ਹੰਕਾਰਿਆਂ ਹੋਇਆਂ ਨੇ ਤੇ ਕੁਝ ਨੇ ਮਰਦਿਆਂ ਇਸ ਨੂੰ ਛੋਹਿਆ।
ਕੁਝ ਨੇ ਚਾਹਿਆ ਤਾਕਤ ਦੇ ਸੰਗ ਕਰਨੇ ਪਰਾਧੀਨ ਦੂਸਰੇ।
ਕੁਝ ਨੇ ਆਨ ਆਬਰੂ ਖਾਤਰ ਭਾਰ ਯੁੱਧ ਦਾ ਸਿਰ ਤੇ ਢੋਇਆ।
ਐਪਰ ਇਹ ਇਤਿਹਾਸ ਗਵਾਹ ਹੈ ਖੱਟਿਆ ਘੱਟ ਤੇ ਵੱਧ ਗਵਾਇਆ।
ਜੋ ਵੀ ਜੰਗ ਚੋਂ ਵਾਪਸ ਮੁੜਿਆ ਉਹੋ ਬਹਿ ਕੇ ਹੁਬਕੀਂ ਰੋਇਆ।
ਹੋ ਫੱਟੜ ਕੋਈ ਵਾਪਸ ਆਇਆ ਕੋਈ ਜੰਗ ਦੀ ਭੇਟਾ ਚੜ੍ਹਿਆ।
ਆਸਾਂ ਦਾ ਸੁਰਮਾ ਅੱਖੀਆਂ ਚੋਂ ਹਉਕੇ ਹੰਝੂ ਬਣ ਬਣ ਚੋਇਆ।
ਵਿਧਵਾ ਅਤੇ ਯਤੀਮ ਦੇ ਗਿਆ ਨਾਲ ਬਿਮਾਰੀ ਭੁੱਖ ਮਹਿੰਗਾਈ।
ਸਦੀਆਂ ਪਿੱਛੇ ਸੁੱਟ ਜਾਂਦਾ ਹੈ 'ਬਾਜਵਿਆ' ਕਰ ਕੇ ਅਧਮੋਇਆ।

## ਜੰਗ ਏਥੇ ਹੀ ਰੋਕ ਦਿਓ

ਐਵੇਂ ਨਾ ਇਹ ਲੋਕ ਬੇਦੋਸ਼ੇ ਬਲਦੀ ਭੱਠੀ ਝੋਕ ਦਿਓ
ਐ ਵਤਨਾ ਦੇ ਨਾਂ ਖੁਦਾਓ ਜੰਗ ਏਥੇ ਹੀ ਰੋਕ ਦਿਓ
ਹੁੰਦਾ ਘਾਣ ਮਾਸੂਮਾ ਦਾ ਤੇ ਜਾਂਦੀ ਰੁਕ ਤਰੱਕੀ
ਅੱਗ ਜਨੂੰਨੀ ਕਰ ਦਿੰਦੀ ਹੈ ਪਿਆਰ ਮੁਹੱਬਤ ਸ਼ੱਕੀ
ਨਾ ਨਾਹਰੇ ਇਹ ਲਾਈ ਜਾਵੋ 'ਫੜ ਕੇ ਉਹਨੂੰ ਠੋਕ ਦਿਓ'
ਐ ਵਤਨਾ ਦੇ ਨਾਂ ਖੁਦਾਓ ਜੰਗ ਏਥੇ ਹੀ ਰੋਕ ਦਿਓ।
ਆਓ ਪੱਤੇ ਅਕਲ ਦੇ ਪੀਹ ਕੇ ਜ਼ਖਮੀਂ ਮਰਹਮਾਂ ਲਾਈਏ
ਲਾ ਇਲਾਜ ਨਾਸੂਰ ਨਾ ਢਿੱਲ ਢਿੱਲ ਜ਼ਖ਼ਮਾਂ ਤਾਈਂ ਬਣਾਈਏ
ਜਿਹੜਾ ਮੂੰਹੋਂ ਉਗਲੇ ਅਗਨੀ ਉਸ ਨੂੰ ਓਥੇ ਈ ਟੋਕ ਦਿਓ
ਐ ਵਤਨਾ ਦੇ ਨਾਂ ਖੁਦਾਓ ਜੰਗ ਏਥੇ ਹੀ ਰੋਕ ਦਿਓ
ਦੁਖਦੀ ਅੱਖ ਅਮਨ ਦੀ ਉਤੇ ਧਰ ਅਕਲਾਂ ਦੇ ਫੇਹੇ
ਵਕਤ ਸੰਭਾਲੋ ਹੋਣ ਨਾ ਕਾਲੇ ਦਿਨ ਸ਼ਬਰਾਤਾਂ ਜੇਹੇ
ਹੈਂਕੜ ਭਰੇ ਹਨੇਰੇ ਦਿਲ ਵਿੱਚ ਬਾਲ ਮਸ਼ਾਲ ਆਲੋਕ ਦਿਓ
ਐ ਵਤਨਾ ਦੇ ਨਾਂ ਖੁਦਾਓ ਜੰਗ ਏਥੇ ਹੀ ਰੋਕ ਦਿਓ।
ਸੱਕਾ ਨਹੀ ਬਾਰੂਦ ਕਿਸੇ ਦਾ ਜੋ ਚੁਣ ਦੋਸ਼ੀ ਮਾਰੇ
ਭੇਟ ਚੜ੍ਹਨ ਨਿਰਦੋਸ਼ ਏਸ ਦੀ ਕਈ ਅੱਖਾਂ ਦੇ ਤਾਰੇ
ਨਾ ਪੁੰਨਿਆਂ ਦੀ ਰਾਤ ਚਾਨਣੀ ਮੱਸਿਆ ਵੱਟੇ ਥੋਕ ਦਿਓ
ਐ ਵਤਨਾ ਦੇ ਨਾਂ ਖੁਦਾਓ ਜੰਗ ਏਥੇ ਹੀ ਰੋਕ ਦਿਓ
ਬਣ ਕੋਈ ਅਮਨਾ ਦਾ ਬਾਬਲ ਇਸ ਦੀ ਲਾਜ ਬਚਾਓ
ਮਾਂ ਭੂਮੀ ਦੀ ਹਿੱਕ ਉਤੇ ਨਾ ਲਹੂ ਦੇ ਅੱਖਰ ਵਾਹੋ
ਕਾਲੀ ਲਿਖ ਤਕਦੀਰ ਧਰਤ ਦੀ ਨਾ ਅਣ ਮੰਗਿਆ ਸ਼ੋਕ ਦਿਓ
ਐ ਵਤਨਾ ਦੇ ਨਾਂ ਖੁਦਾਓ ਜੰਗ ਏਥੇ ਹੀ ਰੋਕ ਦਿਓ
ਮੰਨਿਆਂ ਕਿ ਪੈਂਦੇ ਕਈ ਵਾਰੀ ਗਲ ਪਿਆ ਢੋਲ ਵਜਾਉਣਾ
ਦੁਸ਼ਮਣ ਦੀ ਬਦਨੀਤੀ ਕਾਰਨ ਮਰਦਿਆਂ ਅੱਕ ਚਬਾਉਣਾ
ਚਲ ਕੇ ਦੋਵੇਂ ਧਿਰਾਂ ਫੇਰ ਵੀ ਬੰਨ੍ਹ ਨਫ਼ਰਤ ਦਾ ਬੋਕ ਦਿਓ
ਐ ਵਤਨਾ ਦੇ ਨਾਂ ਖੁਦਾਓ ਜੰਗ ਏਥੇ ਹੀ ਰੋਕ ਦਿਓ
[illegible]ਤਾ ਦੇ ਹੱਡ ਕੜਕਣ ਜੋ ਪੈ ਗਿਆ ਜੇ ਜੰਗੀ ਪਾਲਾ
[illegible] ਤੀਕ ਨਾ ਧੁਪਿਆ ਧੱਬਾ ਸੰਨ ਸੰਤਾਲੀ ਵਾਲਾ
[illegible] ਕੇ ਧਰਤ 'ਬਾਜਵਾ' ਨਾ ਜੰਨਤ ਪਰਲੋਕ ਦਿਓ
[illegible] ਦੇ ਨਾਂ ਖੁਦਾਓ ਜੰਗ ਏਥੇ ਹੀ ਰੋਕ ਦਿਓ

ਫੋਨ 9416734506

## ਕੋਇਲ

-ਮੁਹਿੰਦਰ ਸਿੰਘ ਕੂਕਾ

ਅਚਨਚੇਤ ਚਲ ਆਈ ਹੈ ਇਕ ਕੋਇਲ ਵਿਹੜੇ ਦੇ ਰੁੱਖ ਵਿਚ।
ਕਿ ਬਹਾਰ ਦੀ ਰੂਹ ਲਿਆਈ ਹੈ ਸਾਡੀ ਜ਼ਿੰਦਗੀ ਦੀ ਕੁੱਖ ਵਿਚ।
ਕਿਆ ਮਿੱਠੀ ਤਾਨ ਕਿਆ ਆਜ਼ਾਨ ਹੈ ਉਸਦੀ।
ਰੱਬ ਦੇ ਰੰਗ 'ਚ ਰੰਗੀ ਦਾਸਤਾਨ ਹੈ ਉਸਦੀ।
'ਕੂਹ-ਕੂਹ', 'ਤੂੰ ਹੀ ਤੂੰ' ਦਾ ਜਦ ਰਾਗ ਉਸ ਅਲਾਇਆ।
ਸੁੱਤੇ ਪਏ ਨੂੰ ਤੁਰਤ ਮੈਨੂੰ ਵੀ ਉਸ ਜਗਾਇਆ।
ਮਸਤੀ ਦੇ ਆਲਮ 'ਚ ਮੁੜ ਮੁੜ ਉਹ ਅਲਾਵੇ।
ਕਿ ਲੰਮੀ ਹੇਕ ਲਾ ਕੇ ਉਹ 'ਪ੍ਰੀਤਮਾ, ਪ੍ਰੀਤਮਾ' ਬੁਲਾਵੇ।
ਇੰਜ ਜਾਪੇ ਜਿਵੇਂ ਕਾਨ੍ਹ ਨੇ ਹੀ ਬੰਸਰੀ ਆ ਵਜਾਈ।
ਹੈ ਕੋਇਲ ਆਪਣੇ ਨਾਲ ਆਨੰਦ ਦੀ ਲਹਿਰ ਲਿਆਈ।
"ਕਾਲੀ ਕੋਇਲ ਰੀ! ਤੂੰ ਕਿਤ ਗੁਨ ਕਾਲੀ?
ਅਪਨੇ ਪ੍ਰੀਤਮ ਕੀ ਹਉ ਬਿਰਹਾ ਜਾਲੀ।"
ਰੁੱਖਾਂ ਵਿਚ ਲੁਕ ਕੇ ਕਹੇ ਕੋਇਲ ਕਾਲੇ ਰੰਗ ਦੀ।
'ਸੁਚੇਤ ਹੋ ਕੇ ਬੰਦਿਆ, ਕਰ ਲੈ ਤੂੰ ਵੀ ਕੁਝ ਬੰਦਗੀ।'
ਮ੍ਰਿਗ ਮੀਨ ਪੰਖੇਰੂ ਹਨ ਪਏ ਉਹਦਾ ਹੀ ਨਾਂ ਜੱਪਦੇ।
ਉਸ ਤਕ ਪਹੁੰਚਣ ਦਾ ਹਨ ਸਾਨੂੰ ਰਾਹ ਪਏ ਦੱਸਦੇ।
ਭਿੱਜ ਕੇ ਪ੍ਰੇਮ 'ਚ ਸਦਾ ਲਈ ਉਹਦੇ ਹੋ ਜਾਈਏ।
ਕੋਇਲ ਵਾਂਗ ਅਸੀਂ ਵੀ 'ਤੂੰ ਹੀ ਤੂੰ' ਗਾਈਏ।
ਸੰਗੀਤ ਦੇ ਕੁਦਰਤੀ ਚਸ਼ਮੇ ਪੰਛੀ ਤੇ ਪ੍ਰੇਮ ਦੀ ਬੁਲੰਦੀ।
ਸਾਨੂੰ ਹਨ ਸਮਝਾਉਂਦੇ ਕਿ ਵੈਰਾਗਮਈ ਪ੍ਰੀਤ ਸੁਹੰਦੀ।

ਮੋਬਾ: 9599120028

## ਸੇਵਾ

ਬਿਨ ਸੇਵਾ ਧ੍ਰਿਗ ਹੱਥ ਪੈਰ
ਆਓ ਸੇਵ ਕਾਮਈਏ।
ਜੀਵਨ ਸਫਲ ਬਨਾਈਏ।
ਸੇਵਾ ਤਨ, ਮਨ ਜਾਂ ਧਨ ਨਾਲ ਕਰ ਸਕਦੇ ਹੋ
ਦਾਤੇ ਦੇ ਦਰ ਸਭ ਪ੍ਰਵਾਨ ਏ।
ਸੱਚੇ ਮਨ ਨਾਲ ਜੋ ਸੇਵਾ ਕਰਦਾ
ਅਨੇਕ ਰਹਿਮਤਾਂ ਨਾਲ ਦਾਤਾ ਝੋਲਾਂ ਭਰਦਾ
ਮਾਤ ਭੂਮੀ ਤੇ ਪਸਰਿਆ ਕੂੜ
ਆਓ ਰਲ ਕੁਝ ਸੇਵਾ ਕਮਾਈਏ
ਭਾਰਤ ਦੇਸ਼ ਹੈ ਗੰਦਾ, ਲੱਗਾ ਜੋ ਧੱਬਾ
ਆਓ ਰਲ ਮਿਲ ਸਾਫ ਕਰੀਏ।
ਸੇਵਾ ਦੀ ਪੂੰਜ ਜਗ ਜਨਣੀ ਤੋਂ ਸਬਕ ਲਈਏ
ਕਿਵੇਂ ਸੇਵ ਕਮਾਈ ਦੀ
ਨੌਂ ਮਹੀਨੇ ਪੇਟ 'ਚ ਰੱਖ
ਮਲ ਮੂਤਰ ਚੁੱਕ ਜੀਵਨ ਅੱਗੇ ਤੋਰਦੀ।
ਭਾਰਤ ਸਾਡਾ ਦੇਸ਼, ਅਸਾਂ ਹੀ ਸਾਫ ਕਰਨਾ ਏ।
ਸਾਫ ਜਗ੍ਹਾ ਜੋ ਰਹਿਣਾ ਲੋਚੇ, ਕਦੇ ਨਾ ਕੂੜ ਫੈਲਾਉਂਦਾ ਏ।
ਚੁਫੇਰੇ ਫੈਲਿਆ ਕੂੜ, ਮੁੜ ਤੁਹਾਡੇ ਦਰ ਆਉਣਾ ਏ।
ਆਓ ਸਭ ਸੇਵ ਕਮਾਈਏ
ਕੂੜ ਨੂੰ ਠਿਕਾਣੇ ਲਗਾ
ਮਾਤ ਭੂਮੀ ਨੂੰ ਸਵਰਗ ਬਣਾਈਏ।

– ਅੰਮ੍ਰਿਤ ਮੰਨਣ

– ਮੰਗਲ ਸਿੰਘ ਲਾਇਲਪੁਰੀ

# ਨਾਮਧਾਰੀ ਪੰਥ ਦੇ ਸਿਰਤਾਜ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਕੂਕਿਆਂ ਦੇ ਹੋਲੇ

ਹੋਲੇ ਦਾ ਮੁਢ ਭਾਵੇਂ ਕਲਗੀਧਰ ਜੀ ਨੇ ਕੈਮ ਕੀਤਾ, ਪਰ ਜੋ ਵਸ਼ੇਸ਼ਤਾ ਹੋਲਿਆਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਖਸ਼ੀ ਹੈ, ਉਹ ਅਕਥਨੀਯ ਹੈ।

ਕੂਕਾ ਲਹਿਰ ਦਾ ਜਨਮ ਉਸ ਸਮੇਂ ਹੋਇਆ ਜਦੋਂ ਸਾਮਰਾਜ (ਅੰਗਰੇਜ਼) ਦਾ ਭਾਰਤ ਵਿਚ ਕਰਤਾ ਬੋਲਬਾਲਾ ਸੀ। ਅੰਗਰੇਜ਼ਾਂ ਵਲੋਂ ਕੂਕਾ ਲਹਿਰ ਉਤੇ ਸਿਆਸੀ ਨਿਗਰਾਨੀ ਹੀ ਨਹੀਂ ਸੀ, ਸਗੋਂ ਧਾਰਮਕ ਕੰਮਾਂ ਤੇ ਵੀ ਕਾਫ਼ੀ ਪਾਬੰਦੀਆਂ ਸਨ।

ਦੀਵਾਲੀ, ਵਿਸਾਖੀ, ਮਾਘੀ ਤੇ ਹੋਲੇ ਆਦਿ ਕਰਨ ਲਈ ਵੀ ਇਜਾਜ਼ਤ ਲੈਣੀ ਪੈਂਦੀ ਸੀ, ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਿਨਾਂ ਪੁਛੇ ਵੀ ਮੇਲੇ ਕਰੀ ਜਾਂਦੇ ਸਨ।

ਨਾਮਧਾਰੀਆਂ ਦੇ ਹੋਲੇ ਮੇਲਿਆਂ 'ਚ ਆਏ ਯਾਤਰੂਆਂ ਨੂੰ ਨਿਰਾ ਧਾਰਮਕ ਪ੍ਰੋਗਰਾਮ ਹੀ ਨਹੀਂ ਸੀ ਦਿਤਾ ਜਾਂਦਾ, ਸਗੋਂ ਧਾਰਮਕ ਸਮਾਜਕ ਆਰਥਕ ਤੇ ਰਾਜਨੀਤਕ ਮਸਲੇ ਵੀ ਨਾਲ ਨਾਲ ਹੀ ਦਸੇ ਜਾਂਦੇ ਸਨ। ਸਾਰੇ ਪ੍ਰੋਗਰਾਮ ਬੜੀ ਸੋਚ ਵਿਚਾਰ ਪਿਛੋਂ ਨਸ਼ਰ ਕੀਤੇ ਜਾਂਦੇ ਸਨ। ਸਤਿਗੁਰਾਂ ਦੀ ਸਲਾਹਕਾਰ ਕਮੇਟੀ ਵਿਚ ਹੇਠ ਲਿਖੇ ਪੰਜ ਮਹਾਂ ਪੁਰਸ਼ ਸਨ, ਜਿਨ੍ਹਾਂ ਨੂੰ ਨਾਮਧਾਰੀ ਸਭ ਤੋਂ ਪਹਿਲੇ ਸੂਬਿਆਂ ਦਾ ਨਾਂ ਦੇਂਦੇ ਹਨ, ਉਹਨਾਂ ਦੇ ਨਾਂ ਇਹ ਸਨ:

| | |
|---|---|
| ਬਾਬਾ ਜਵਾਹਰ ਸਿੰਘ ਜੀ ਪਿੰਡ ਡਰੋਲੀ | (ਫੀਰੋਜ਼ਪੁਰ) |
| ਬਾਬਾ ਕਹਾਨ ਸਿੰਘ ਜੀ ਪਿੰਡ ਚੱਕਕਲਾਂ | (ਮਲੇਰ ਕੋਟਲਾ) |
| ਬਾਬਾ ਸੁਧ ਸਿੰਘ ਜੀ ਪਿੰਡ ਮਢੌਰ | (ਅੰਬਾਲਾ) |
| ਬਾਬਾ ਸਾਹਿਬ ਸਿੰਘ ਜੀ ਪਿੰਡ ਬਨਵਾਲੀ ਪੁਰ | (ਅੰਮ੍ਰਿਤਸਰ) |
| ਬਾਬਾ ਲੱਖਾ ਸਿੰਘ ਜੀ ਪਿੰਡ ਮਲੋਦ | (ਲੁਧਿਆਣਾ) |

ਰਾਜਸੀ ਕਾਰਯ ਕਰਮ ਦਾ ਇਹ ਸਬੂਤ ਹੈ ਕਿ ਸਤਿਗੁਰਾਂ ਨੇ ਆਪਣੇ ਸੰਬੰਧ ਨੈਪਾਲ, ਕਸ਼ਮੀਰ, ਅਫਗਾਨਸਤਾਨ ਤੇ ਰੂਸ ਆਦਿ ਨਾਲ ਵੀ ਜੋੜੇ ਹੋਏ ਸਨ। ਉਨ੍ਹਾਂ ਦੇ ਰਾਜਦੂਤ ਸਾਡੇ ਪਾਸ ਤੇ ਸਾਡੇ ਸਫੀਰ ਇਨ੍ਹਾਂ ਮੁਲਕਾਂ ਵਿਚ ਬੈਠੇ ਸਨ। ਕੂਕਾ ਰਜਮੈਂਟਾਂ ਦੂਸਰੇ ਗਵਾਂਢੀ ਮੁਲਕਾਂ ਵਿਚ ਵੀ ਕਾਇਮ ਸਨ।

ਸਤਿਗੁਰਾਂ ਨੇ ਸਾਰੇ ਪੰਜਾਬ ਨਾਲ ਆਪਣਾ ਸੰਬੰਧ ਥੋੜੇ ਸਾਲਾਂ ਵਿਚ ਹੀ ਜੋੜ ਲਿਆ ਸੀ। ਸਾਰੇ ਪੰਜਾਬ ਵਿਚ ਦੌਰੇ ਕਰਨ ਦਾ ਏਹੋ ਇਕ ਮਨੋਰਥ ਸੀ ਕਿ ਸੁਤੇ ਹੋਏ ਪੰਜਾਬੀਆਂ ਨੂੰ ਜੋ ਅਜੇ ਹੁਣੇ ਹੁਣੇ ਗੁਲਾਮ ਹੋਏ ਸੀ ਝੂਣ ਕੇ ਜਗਾਇਆ ਜਾਵੇ। ਆਪ ਨੇ ਤਕਰੀਬਨ ਪੰਜਾਬ ਦੇ ਹਰ ਜ਼ਿਲੇ ਵਿਚ ਘੂਕ ਸੁਤੇ ਪੰਜਾਬੀ ਸ਼ੇਰਾਂ ਨੂੰ ਸਭ ਤਰ੍ਹਾਂ ਦੀ ਸਿਖਿਆ ਨਾਲ ਉਤੇਜਤ ਕਰ ਦਿਤਾ। ਧਾਰਮਕ ਤੌਰ ਤੇ ਨਾਮ ਬਾਣੀ ਜੀਵ ਅਹਿੰਸਾ, ਸ਼ੁਧ ਖਾਣ ਪੀਣ ਨਿਰਮਲ ਰਹਿਣੀ ਬਹਿਣੀ ਤੇ ਗਊ ਰਖਿਆ ਲਈ ਉਪਦੇਸ਼ ਕੀਤਾ।

ਸਮਾਜਕ ਕੁਰੀਤੀਆਂ ਵੇਖ ਕੇ ਕੁੜੀ ਮਾਰਨ, ਵਟਾ ਕਰਨ, ਵਿਧਵਾ ਵਿਆਹ, ਤੇ ਛੋਟੀ ਉਮਰ ਦੇ ਵਿਆਹ ਤੇ ਦਾਜ ਆਦਿ ਭੈੜੀਆਂ ਰਸਮਾਂ ਦੀ ਰੱਜ ਕੇ ਨੀਂਦਾ ਕੀਤੀ। ਖੋਟਿਆਂ ਦੇ ਮੇਲੇ ਤੇ ਅਨੰਦਕਾਰਜ ਦੀ ਮਰਯਾਦਾ ਕਾਇਮ ਕਰਕੇ ਲੋਕਾਂ ਨੂੰ ਵਹਿਮਾਂ ਭਰਮਾਂ ਚੋਂ ਬਾਹਰ ਕਢਿਆ। ਰਾਜਨੀਤੀ ਨੂੰ ਜਿੰਨਾ ਆਪ ਨੇ ਬਰੀਕੀ ਨਾਲ ਸੋਚਿਆ ਹੈ, ਉਸਤੇ ਜਿੰਨਾ ਵੀ ਭਾਰਤਵਰਸ਼ ਮਾਨ ਕਰ ਸਕੇ ਥੋੜਾ ਹੈ। ਅੰਗਰੇਜ਼ ਨਾਲ ਮੁਕੰਮਲ ਨਾਮਿਲਵਰਤਨ ਦੀ ਕਾਢ ਆਪ ਦੇ ਪਵਿਤਰ ਦਿਮਾਗ ਦੀ ਕਾਢ ਹੈ, ਜਿਸ ਤੇ ਮਹਾਤਮਾ ਗਾਂਧੀ ਨੇ ਅਮਲ ਕਰ ਕੇ ਦੁਨੀਆਂ ਨੂੰ ਚਕ੍ਰਿਤ ਕਰ ਦਿਤਾ ਤੇ ਜਿਸਦੀ ਨਕਲ ਕਰ ਕੇ 6 ਮਾਰਚ 1957 ਨੂੰ ਘਾਨਾ (ਅਫਰੀਕਾ ਦਾ ਇਕ ਦੇਸ਼) ਨੇ ਆਜ਼ਾਦੀ ਹਾਸਲ ਕੀਤੀ।

ਹੋਲਿਆਂ ਦੇ ਕੁੰਭ ਨੂੰ ਬਦਲ ਬਦਲ ਕੇ ਕਰਨਾ ਵੀ ਇਕ ਬੜੀ ਵਡੀ ਕਾਮ ਯਾਬੀ ਦਾ ਮੁਢ ਤੇ ਨਵੀਂ ਕਾਢ ਸੀ। ਆਪਣੇ ਜਲਾਵਤਨ ਹੋਣ ਤਕ 6 ਹੋਲੇ ਕੀਤੇ:

| | ਸੰਮਤ |
|---|---|
| 1. ਖੋਟੇ ਜ਼ਿਲਾ ਫੀਰੋਜ਼ਪੁਰ | 1922 |
| 2. ਅਨੰਦਪੁਰ ਸਾਹਿਬ | 1923 |
| 3. ਸ੍ਰੀ ਭੈਣੀ ਸਾਹਿਬ | 1924 |
| 4. ਮਾਨਾ ਵਾਲਾ ਸਿਆਲਕੋਟ | 1925 |
| 5. ਸ੍ਰੀ ਭੈਣੀ ਸਾਹਿਬ | 1926 |
| 6. ਸ੍ਰੀ ਅਨੰਦਪੁਰ ਸਾਹਿਬ | 1927 |
| ਸ੍ਰੀ ਮਾਤਾ ਜਸਾਂ ਜੀ ਦਾ ਪ੍ਰਲੋਕ ਗਮਨ ਮਾਘ | 1928 |
| ਤੇ ਸਤਿਗੁਰਾਂ ਦਾ ਪ੍ਰਦੇਸ਼ ਗਮਨ | 1928 |

ਪ੍ਰਦੇਸ ਗਮਨ ਪਿਛੋਂ ਨਾਮਧਾਰੀ ਪੰਥ ਉਤੇ ਬੇਅੰਤ ਝਖੜ ਝੁਲੇ। ਇਸ ਸਮੇਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਜੋ ਕਸ਼ਟ ਅੰਗਰੇਜ਼ੀ ਸਾਮਰਾਜ ਦੇ ਝਲੇ ਤੇ ਜਿਸ ਯੋਗਤਾ ਨਾਲ ਪੰਥ ਦੀ ਸੰਭਾਲ ਕੀਤੀ, ਉਹ ਸੁੰਦਰ ਇਤਿਹਾਸ, ਸੁਨਹਿਰੀ ਅਖਰਾਂ ਨਾਲ ਲਿਖ ਕੇ ਕੋਈ ਸੁਯੋਗ ਲਿਖਾਰੀ ਹੀ ਪਾਠਕਾਂ ਸਾਹਵੇਂ ਰੱਖ ਸਕਦਾ ਹੈ। ਆਪ 27 ਵਰ੍ਹੇ ਕੋਈ ਹੋਲਾ ਨਹੀਂ ਕਰ ਸਕੇ। 6 ਸਾਲ ਆਪ ਭੈਣੀ ਸਾਹਿਬ ਦੀ ਜੂਹ ਤੋਂ ਬਾਹਰ ਨਹੀਂ ਗਏ। ਸੰਮਤ 1934 ਵਿਚ ਹੀ ਆਪ ਕਿਤੇ ਬਾਹਰ ਜਾ ਸਕੇ।

ਇਸ ਤੋਂ ਪਿਛੋਂ ਪੂਰੇ 15 ਵਰ੍ਹੇ ਨਜ਼ਰਬੰਦ ਰਹੇ ਤੇ ਸੰਮਤ 1949 ਵਿਚ ਕੁਝ ਦਿਨਾਂ ਦੀ ਛੁਟੀ ਪਿਛੋਂ ਬਾਹਰ ਗਏ। ਸੰਮਤ 1950 ਵਿਚ ਆਪ ਨੇ ਮੁਕਤਸਰ ਦੇ ਇਲਾਕੇ ਦਾ ਦੌਰਾ ਕੀਤਾ। ਸੰਮਤ 1951 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਗੁਰੂ ਹਰੀ ਸਿੰਘ ਜੀ ਨਾਲ ਦੌਰੇ ਗਏ। ਸੰਮਤ 1952-53 ਵਿਚ ਗੁਰਦਾਸ ਪੁਰ ਤੇ ਅੰਮ੍ਰਿਤਸਰ ਆਦਿ ਥਾਵਾਂ ਤੇ ਇਕ ਮਹੀਨੇ ਦਾ ਦੌਰਾ ਕੀਤਾ। ਸੰਮਤ 1954 ਵਿਚ ਬਾਬਾ ਜਮੀਤ ਸਿੰਘ ਜੀ ਗਿਲ ਦੇ ਚੜ੍ਹਾਈ ਕਰਨ ਤੇ ਆਪ ਉਥੇ ਦਰਸ਼ਨ ਦਿਤੇ। ਐਤਕੀ ਵੀ ਇਕ ਮਹੀਨੇ ਦੀ ਛੁੱਟੀ ਲਈ। ਹੁਣ 1955 ਵਿਚ 3 ਮਹੀਨੇ ਦੀ ਛੁਟੀ ਲੈਕੇ ਲਾਹੌਰ, ਗੁਜਰਾਂਵਾਲਾ, ਅੰਮ੍ਰਿਤਸਰ, ਝੰਗ, ਸਿਆਲਕੋਟ, ਡਸਕਾ ਆਦਿ ਥਾਵਾਂ ਨੂੰ ਭਾਗ ਲਾਏ।

ਸਤਿਗੁਰੂ ਹਰੀ ਸਿੰਘ ਜੀ ਦੇ ਹੋਲੇ :

| | ਸੰਮਤ |
|---|---|
| ਗੁਰੂ ਚਕ (ਸਿਆਲਕੋਟ) | 1956 |
| ਸਦੇਵਾਲ (ਲਾਇਲਪੁਰ) | 1957 |
| ਮਣਵਾਂ (ਗੁਜਰਾਂਵਾਲਾ) | 1958 |
| ਗਿੱਲ (ਸ਼ੇਖੂਪੁਰਾ) | 1959 |
| ਗੁਰੂ ਚਕ (ਸਿਆਲਕੋਟ) | 1960 |
| ਸ੍ਰੀ ਭੈਣੀ ਸਾਹਿਬ | 1961 |

ਸਤਿਗੁਰੂ ਹਰੀ ਸਿੰਘ ਜੀ ਨੇ 1962 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪਹਿਲੇ ਹੋਲੇ ਮਾਨਾਂ ਵਾਲੇਭੇਜਿਆ:

| | |
|---|---|
| ਮਾਨਾਂ ਵਾਲਾ (ਸ਼ੇਖੂਪੁਰਾ) | 1962 |
| ਫਿਲੋਕੇ (ਗੁਜਰਾਂਵਾਲਾ) | 1964 |
| ਗਿਲ ਬਾਰ ਵਾਲੇ (ਸ਼ੇਖੂਪੁਰਾ) | 1965 |

(ਬਾਕੀ ਸਫਾ 17 'ਤੇ)

–ਡਾ. ਗੁਰਦੇਵ ਸਿੰਘ ਸਿੱਧੂ

# ਨਾਮਧਾਰੀ ਇਤਿਹਾਸ ਵਿਚ ਆਨੰਦਪੁਰ ਦਾ ਹੋਲਾ ਮਹੱਲਾ

ਉਂਜ ਤਾਂ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਹੀ ਅਨੰਦਪੁਰ ਦਾ ਹੋਲੇ ਮਹੱਲੇ ਦਾ ਪੁਰਬ ਸਿੱਖਾਂ ਦੇ ਹਰ ਫਿਰਕੇ ਲਈ ਵਿਸ਼ੇਸ਼ ਖਿੱਚ ਦਾ ਕਾਰਨ ਬਣ ਗਿਆ ਸੀ ਪਰ ਨਾਮਧਾਰੀ ਇਤਿਹਾਸ ਵਿਚ ਉਹ ਸਮਾਗਮ ਵਿਸ਼ੇਸ਼ ਤੌਰ ਉੱਤੇ ਜ਼ਿਕਰਯੋਗ ਹਨ, ਜਦੋਂ ਬਾਬਾ ਰਾਮ ਸਿੰਘ ਖੁਦ ਨਾਮਧਾਰੀ ਸੰਗਤਾਂ ਦੀ ਅਗਵਾਈ ਕਰਦੇ ਹੋਏ ਇੱਥੇ ਪਹੁੰਚੇ।

1867 ਈਸਵੀ ਦਾ ਅਨੰਦਪੁਰ ਦਾ ਹੋਲਾ ਅਜਿਹਾ ਪਹਿਲਾ ਅਵਸਰ ਸੀ। ਕੂਕਿਆਂ ਦੀਆਂ ਗਤੀਵਿਧੀਆਂ ਨੂੰ ਵਿਦਰੋਹ ਭੜਕਾਉਣ ਵਾਲੀਆਂ ਗਰਦਾਨ ਕੇ ਅੰਗਰੇਜ਼ ਸਰਕਾਰ ਨੇ ਪਿਛਲੇ ਲਗਪਗ 4 ਸਾਲ ਤੋਂ ਬਾਬਾ ਰਾਮ ਸਿੰਘ ਨੂੰ ਉਸ ਦੇ ਪਿੰਡ ਭੈਣੀ ਸਾਹਿਬ ਤੋਂ ਬਾਹਰ ਜਾਣ ਦੀ ਮਨਾਹੀ ਕੀਤੀ ਹੋਈ ਸੀ। ਪਰ ਇਸ ਸਾਲ ਦੇ ਸ਼ੁਰੂ ਵਿਚ ਇਸ ਹੁਕਮ ਵਿਚ ਕੁਝ ਢਿੱਲ ਦਿੱਤੀ ਗਈ। ਬਾਬਾ ਰਾਮ ਸਿੰਘ ਹੋਲੇ ਮਹੱਲੇ ਦਾ ਜੋੜ ਮੇਲਾ ਆਪਣੇ ਟਿਕਾਣੇ ਭੈਣੀ ਮਨਾਉਣਾ ਚਾਹੁੰਦੇ ਸਨ, ਪਰ ਸਰਕਾਰ ਨੂੰ ਇਹ ਗੱਲ ਪਸੰਦ ਨਹੀਂ ਸੀ ਕਿ ਇਥੇ ਕੂਕਿਆਂ ਦਾ ਵੱਡਾ ਇਕੱਠ ਹੋਵੇ। ਬਾਬਾ ਰਾਮ ਸਿੰਘ ਦੀ ਇਹ ਜੋੜ ਮੇਲਾ ਕਰਨ ਲਈ ਦੂਜੀ ਚੋਣ ਅਨੰਦਪੁਰ ਸੀ, ਇਸ ਲਈ ਅਨੰਦਪੁਰ ਜਾ ਕੇ ਹੋਲਾ ਮਹੱਲਾ ਪੁਰਬ ਮਨਾਉਣ ਦੀ ਆਗਿਆ ਦੇਣ ਲਈ ਡਿਪਟੀ ਕਮਿਸ਼ਨਰ, ਲੁਧਿਆਣਾ ਪਾਸ ਪਹੁੰਚ ਕੀਤੀ ਗਈ। ਡਿਪਟੀ ਕਮਿਸ਼ਨਰ ਦਾ ਮਤ ਸੀ ਕਿ ਇਹ ਆਗਿਆ ਦੇ ਦੇਣੀ ਚਾਹੀਦੀ ਹੈ। ਉਸ ਨੇ ਆਪਣੀ ਸਿਫਾਰਸ਼ ਪੰਜਾਬ ਸਰਕਾਰ ਵੱਲ ਭੇਜਦਿਆਂ ਇਹ ਆਗਿਆ ਦੇ ਦੇਣ ਦੇ ਪੱਖ ਵਿਚ ਇਹ ਦਲੀਲਾਂ ਦਿੱਤੀਆਂ:

ਇਹ ਆਗਿਆ ਦੇ ਕੇ ਇਕ ਤਾਂ ਅਨੰਦਪੁਰ ਵਿਖੇ ਬਿਨਾਂ ਕਿਸੇ ਝਗੜੇ-ਝੇੜੇ ਪੁਰਬ ਮਨਾਉਣ ਦੀ ਜ਼ਿੰਮੇਵਾਰੀ ਬਾਬਾ ਰਾਮ ਸਿੰਘ ਅਤੇ ਉਸ ਦੇ ਦੋ ਸਹਾਇਕਾਂ (ਸੂਬਾ) ਸਾਹਿਬ ਸਿੰਘ ਅਤੇ (ਸੂਬਾ) ਲੱਖਾ ਸਿੰਘ ਉੱਤੇ ਪਾਈ ਜਾ ਸਕਦੀ ਹੈ। ਦੂਜੇ, ਇਉਂ ਇਹ ਪੁਰਬ ਇਕੋ ਇਕੱਠ ਵਿਚ ਭੁਗਤ ਜਾਵੇਗਾ ਜਾਂ ਅਜਿਹਾ ਕਰਨ ਦੀ ਸ਼ਰਤ ਲਾਈ ਜਾ ਸਕਦੀ ਹੈ। ਤੀਜੇ, ਇਸ ਮੌਕੇ ਅਨੰਦਪੁਰ ਵਿਚ ਚੋਖੀ ਪੁਲਿਸ ਫੋਰਸ ਹੋਵੇਗੀ ਜੋ ਕੋਈ ਦੰਗਾ ਹੋਣ ਦੀ ਸੂਰਤ ਵਿਚ ਉਸ ਉੱਤੇ ਤਤਕਾਲ ਕਾਬੂ ਪਾ ਲਏਗੀ। ਚੌਥੇ, ਜੇਕਰ ਕੋਈ ਬਖੇੜਾ ਖੜ੍ਹਾ ਹੋ ਵੀ ਗਿਆ ਤਾਂ ਇਸ ਲਈ (ਬਾਬਾ) ਰਾਮ ਸਿੰਘ ਨੂੰ ਜ਼ਿੰਮੇਵਾਰ ਠਹਿਰਾ ਕੇ ਉਸ ਵਿਰੁੱਧ ਕਾਰਵਾਈ ਕਰਨ ਲਈ ਆਧਾਰ ਬਣ ਜਾਵੇਗਾ। ਪੰਜਾਬ ਸਰਕਾਰ ਨੇ ਡਿਪਟੀ ਕਮਿਸ਼ਨਰ, ਲੁਧਿਆਣਾ ਦੀ ਰਾਇ ਨਾਲ ਸਹਿਮਤੀ ਪ੍ਰਗਟਾਉਂਦਿਆਂ 25 ਫਰਵਰੀ, 1867 ਦੇ ਪੱਤਰ ਨੰ: 148 ਦੁਆਰਾ ਇਹ ਬੇਨਤੀ ਪ੍ਰਵਾਨ ਕਰ ਲਈ। ਕਿਉਂ ਜੋ ਅਨੰਦਪੁਰ ਜ਼ਿਲ੍ਹਾ ਹੁਸ਼ਿਆਰਪੁਰ ਅਤੇ ਜਲੰਧਰ ਕਮਿਸ਼ਨਰੀ ਵਿਚ ਪੈਂਦਾ ਸੀ, ਇਸ ਲਈ ਇਸ ਸਬੰਧੀ ਮੇਲਾ ਪ੍ਰਵਾਨਗੀ ਸਬੰਧੀ ਸੂਚਨਾ ਇਨ੍ਹਾਂ ਅਫਸਰਾਂ ਨੂੰ ਵੀ ਭੇਜ ਦਿੱਤੀ ਗਈ।

ਇਸ ਅਵਸਰ 'ਤੇ ਵੱਡੀ ਗਿਣਤੀ ਵਿਚ ਕੂਕਿਆਂ ਦੇ ਅਨੰਦਪੁਰ ਪਹੁੰਚਣ ਦੀ ਸੰਭਾਵਨਾ ਨੂੰ ਦੇਖਦਿਆਂ ਸਰਕਾਰ ਨੇ ਅਮਨ-ਚੈਨ ਕਾਇਮ ਰੱਖਣ ਲਈ ਵਿਆਪਕ ਪ੍ਰਬੰਧ ਕੀਤੇ। ਡਿਪਟੀ ਇੰਸਪੈਕਟਰ ਜਨਰਲ ਪੁਲਿਸ ਮਿਸਟਰ ਮੈਕ ਐਂਡਰਿਊ ਪੁਲਿਸ ਅਧਿਕਾਰੀਆਂ ਅਤੇ ਸਿਪਾਹੀਆਂ ਦੀ ਧਾੜ ਲੈ ਕੇ ਖੁਦ 17 ਮਾਰਚ ਨੂੰ ਅਨੰਦਪੁਰ ਪਹੁੰਚਿਆ। ਅਗਲੇ ਦਿਨ ਹੁਸ਼ਿਆਰਪੁਰ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਮਿਸਟਰ ਪਰਕਿਨਜ਼ ਵੀ ਮੌਕੇ ਉੱਤੇ ਹਾਜ਼ਰ ਹੋ ਗਿਆ। ਅਨੰਦਪੁਰ ਪਹੁੰਚ ਕੇ ਬਾਬਾ ਰਾਮ ਸਿੰਘ ਨੇ ਤਖ਼ਤ ਕੇਸਗੜ੍ਹ ਸਾਹਿਬ ਅਤੇ ਹੋਰ ਗੁਰਦੁਆਰਿਆਂ ਵਿਚ ਮੱਥਾ ਟੇਕਣ ਜਾਣਾ ਸੀ, ਜਿਸ ਦਾ ਗੁਰਦੁਆਰਿਆਂ ਉੱਤੇ ਕਾਬਜ਼ ਸੋਢੀ, ਨਿਹੰਗ ਅਤੇ ਪੁਜਾਰੀ ਵਿਰੋਧ ਕਰਦੇ ਸਨ। ਅੰਗਰੇਜ਼ ਅਧਿਕਾਰੀਆਂ ਨੇ ਇਸ ਝਗੜੇ ਦਾ ਕੋਈ ਰਾਹ ਕੱਢਣ ਲਈ ਇਸ ਸਬੰਧੀ ਦੋਵਾਂ ਧਿਰਾਂ ਨਾਲ ਵਿਚਾਰ ਕਰਨਾ ਉਚਿਤ ਸਮਝਿਆ। ਪਹਿਲਾਂ ਤਾਂ ਗੁਰਦੁਆਰਿਆਂ ਉਪਰ ਕਾਬਜ਼ ਲੋਕ, ਵਿਸ਼ੇਸ਼ ਕਰਕੇ ਤਖ਼ਤ ਸ੍ਰੀ ਕੇਸਗੜ੍ਹ ਦਾ ਮੁੱਖ ਪੁਜਾਰੀ ਹਰੀ ਸਿੰਘ, ਬਾਬਾ ਰਾਮ ਸਿੰਘ ਦੇ ਗੁਰਦੁਆਰਿਆਂ ਵਿਚ ਦਾਖਲੇ ਦਾ ਉਕਾ ਹੀ ਵਿਰੋਧ ਕਰ ਰਹੇ ਸਨ, ਪਰ ਸਮਝਾਉਣ-ਬੁਝਾਉਣ 'ਤੇ ਉਹ ਬਾਬਾ ਰਾਮ ਸਿੰਘ ਨੂੰ ਗੁਰਦੁਆਰਿਆਂ ਵਿਚ ਮੱਥਾ ਟੇਕਣ ਦੀ ਆਗਿਆ ਦੇਣ ਵਾਸਤੇ ਇਸ ਸ਼ਰਤ 'ਤੇ ਸਹਿਮਤ ਹੋ ਗਏ ਕਿ ਕੂਕੇ ਤਖ਼ਤ ਸਾਹਿਬ ਅੰਦਰ ਨੰਗੇ ਸਿਰ ਨਾ ਜਾਣ ਅਤੇ ਮਰਿਆਦਾ ਵਿਰੋਧੀ ਕੋਈ ਕਾਰਵਾਈ ਨਾ ਕਰਨ।

ਬਾਬਾ ਰਾਮ ਸਿੰਘ 19 ਮਾਰਚ ਦੀ ਸਵੇਰ ਵੇਲੇ ਅਨੰਦਪੁਰ ਤਖ਼ਤ ਸ੍ਰੀ ਕੇਸਗੜ੍ਹ ਦੇ ਦਰਸ਼ਨਾਂ ਲਈ ਪਹੁੰਚੇ। ਕਈ ਹਜ਼ਾਰ ਕੂਕੇ ਸਿੱਖ ਉਨ੍ਹਾਂ ਦੇ ਨਾਲ ਸਨ। ਘੋੜੀ ਉੱਤੇ ਸਵਾਰ ਬਾਬਾ ਰਾਮ ਸਿੰਘ ਇਸ ਸਮੂਹ ਦੀ ਅਗਵਾਈ ਕਰ ਰਹੇ ਸਨ ਅਤੇ ਉਨ੍ਹਾਂ ਦੇ ਨਾਲ ਘੋੜਿਆਂ ਉੱਤੇ ਸਵਾਰ ਉਨ੍ਹਾਂ ਦੇ ਬਾਈ ਸੂਬੇ ਉਨ੍ਹਾਂ ਦੇ ਪਿੱਛੇ-ਪਿੱਛੇ ਚੱਲ ਰਹੇ ਸਨ। ਜਦੋਂ ਇਹ ਸਾਰਾ ਜਥਾ ਡਿਪਟੀ ਇੰਸਪੈਕਟਰ ਜਨਰਲ ਪੁਲਿਸ ਦੇ ਕੈਂਪ ਕੋਲ ਪਹੁੰਚਿਆ ਤਾਂ ਮਿਸਟਰ ਮੈਕ ਐਂਡਰਿਊ ਨੇ ਉਨ੍ਹਾਂ ਨੂੰ ਸੋਢੀਆਂ ਅਤੇ ਪੁਜਾਰੀਆਂ ਨਾਲ ਹੋਈ ਆਪਣੀ ਗੱਲਬਾਤ ਤੋਂ ਜਾਣੂ ਕਰਵਾਇਆ। ਬਾਬਾ ਰਾਮ ਸਿੰਘ ਨੇ ਉਤਰ ਦਿੱਤਾ ਕਿ ਸਰਕਾਰ ਨੂੰ ਉਨ੍ਹਾਂ ਦੇ ਗੁਰਧਾਮ ਦਰਸ਼ਨ ਬਾਰੇ ਕੋਈ ਇਤਰਾਜ਼ ਹੈ ਤਾਂ ਉਹ ਬਿਨਾਂ ਦਰਸ਼ਨ ਕੀਤੇ ਵਾਪਸ ਜਾਣ ਲਈ ਤਿਆਰ ਹਨ। ਵਿਚਾਰ-ਵਟਾਂਦਰੇ ਉਪਰੰਤ ਫੈਸਲਾ ਹੋਇਆ ਕਿ ਬਾਬਾ ਰਾਮ ਸਿੰਘ ਆਪਣੇ 100 ਅਨੁਯਾਈਆਂ ਸਮੇਤ ਅਗਲੇ ਦਿਨ ਭਾਵ 20 ਮਾਰਚ ਨੂੰ ਤਖ਼ਤ ਸ੍ਰੀ ਕੇਸਗੜ੍ਹ ਦੇ ਦਰਸ਼ਨਾਂ ਲਈ ਜਾਣਗੇ। ਮਹੰਤ, ਨਿਹੰਗ ਜਾਂ ਹੋਰ ਕੋਈ ਅਨੁਸਰ ਸ਼ਰਾਰਤ ਨਾ ਕਰੇ, ਇਹ ਯਕੀਨੀ ਬਣਾਉਣਾ ਸਰਕਾਰ ਦੀ ਜ਼ਿੰਮੇਵਾਰੀ ਹੋਵੇਗੀ।

ਮਿੱਥੇ ਪ੍ਰੋਗਰਾਮ ਅਨੁਸਾਰ ਬਾਬਾ ਰਾਮ ਸਿੰਘ 20 ਮਾਰਚ ਨੂੰ ਸਵੇਰੇ 7:30 ਵਜੇ ਆਪਣੇ ਗਿਣਵੇਂ-ਚੁਣਵੇਂ ਸ਼ਰਧਾਲੂਆਂ ਨਾਲ ਤਖ਼ਤ ਸ੍ਰੀ ਕੇਸਗੜ੍ਹ ਦੇ ਦਰਸ਼ਨਾਂ ਲਈ ਪਹੁੰਚੇ। ਜਦੋਂ ਇਹ ਜਥਾ ਗੁਰਦੁਆਰੇ ਦੇ ਨਜ਼ਦੀਕ ਪਹੁੰਚਿਆ ਤਾਂ ਪਾਸੇ ਖੜ੍ਹੇ 50 ਕੁ ਨਿਹੰਗਾਂ ਦੀ ਟੋਲੀ ਨੇ ਸ਼ਰਾਰਤ ਕਰਨੀ ਚਾਹੀ, ਪਰ ਅੰਗਰੇਜ਼ ਅਧਿਕਾਰੀਆਂ ਅਤੇ ਪੁਲਿਸ ਨੂੰ ਦੇਖਦਿਆਂ ਉਹ ਉਥੋਂ ਖਿਸਕ ਗਏ। ਗੁਰਦੁਆਰੇ ਅੰਦਰ ਬਾਬਾ ਰਾਮ ਸਿੰਘ ਨੇ 25 ਰੁਪਏ ਭੇਟ ਕੀਤੇ, ਜੋ ਪੁਜਾਰੀਆਂ ਨੇ ਪ੍ਰਵਾਨ ਕਰ ਲਏ ਪਰ ਉਨ੍ਹਾਂ ਨੇ ਬਾਬਾ ਰਾਮ ਸਿੰਘ ਵੱਲੋਂ ਭੇਟ ਕੜਾਹ ਪ੍ਰਸ਼ਾਦ ਪ੍ਰਵਾਨ ਕਰਨ ਅਤੇ ਅਰਦਾਸ ਕਰਨ ਤੋਂ ਇਨਕਾਰ ਕਰ ਦਿਤਾ। ਬਾਬਾ ਰਾਮ ਸਿੰਘ ਵੱਲੋਂ ਆਖੇ ਜਾਣ ਉਤੇ ਉਨ੍ਹਾਂ ਦੇ ਇਕ ਸੂਬੇ ਬਰਮਾ ਸਿੰਘ ਨੇ ਅਰਦਾਸ ਕੀਤੀ ਅਤੇ ਕੜਾਹ ਪ੍ਰਸ਼ਾਦ ਖੁਦ ਬਾਬਾ ਰਾਮ ਸਿੰਘ ਨੇ ਸੰਗਤਾਂ ਵਿਚ ਵਰਤਾਇਆ।

ਫਿਰ ਬਾਬਾ ਰਾਮ ਸਿੰਘ ਗੁਰਦੁਆਰਾ ਗੁਰੂ ਤੇਗ ਬਹਾਦਰ ਮੱਥਾ ਟੇਕਣ ਗਏ। ਇਸ ਗੁਰਦੁਆਰੇ ਦੇ ਪੁਜਾਰੀਆਂ ਨੇ 25 ਰੁਪਏ ਭੇਟਾ ਪ੍ਰਵਾਨ ਕਰਨ ਉਪਰੰਤ ਅਰਦਾਸ ਵੀ ਕੀਤੀ ਅਤੇ ਕੜਾਹ ਪ੍ਰਸ਼ਾਦ ਵੀ ਪ੍ਰਵਾਨ ਕੀਤਾ। ਬਾਬਾ ਰਾਮ ਸਿੰਘ ਨੇ

ਅਰਦਾਸੀਏ ਨੂੰ ਵੀ 1 ਰੁਪਿਆ ਭੇਟ ਕੀਤਾ।

ਦਿਨ ਵੇਲੇ ਬਾਬਾ ਰਾਮ ਸਿੰਘ ਮਹੱਲਾ ਖੇਡਣ ਲਈ ਗਏ। ਕਰਤਾ 'ਸਤਿਗੁਰੂ ਬਿਲਾਸ' ਦੱਸਦਾ ਹੈ, 'ਸ੍ਰੀ ਸਤਿਗੁਰੂ ਜੀ ਚੀਨੀ ਘੋੜੀ ਪਰ ਅਸਵਾਰ ਥੇ। ...ਕੁਝ ਸਿੰਘ ਅੱਗੇ ਕੁਝ ਸਿੰਘ ਪਿੱਛੇ ਸਤਿਗੁਰੂ ਜੀ ਕੇ, ਛਾਲਾਂ ਮਾਰਦੇ ਮਿਰਗਾਂ ਵਾਂਗ ਚੱਲੇ। ਵੇਖ ਕੇ ਸਿੰਘਾਂ ਕੇ ਲੋਕ ਅਸਚਰਜ ਹੁੰਦੇ ਹਨ। ਨਿਸ਼ਾਨਾ ਵਾਲੇ ਚਰਨ ਗੰਗਾ ਕੇ ਕਿਨਾਰੇ ਜਾਇ ਖੜ੍ਹੇ। ਸੋਢੀ ਭੀ ਹਾਥੀ ਪਰ ਚੜ੍ਹੇ ਹੋਏ ਸਨ। ਫਰੰਗੀ ਪੰਜ ਨਾਲ ਸੇ। ਜਾਂ ਗੁਰੂ ਜੀ ਔਰ ਸੋਢੀ ਨਾਲੇ ਫਰੰਗੀ ਆਹਮੇ-ਸਾਹਮਣੇ ਹੋਏ ਤਾਂ ਫਰੰਗੀ ਨੂੰ ਸਤਿਗੁਰੂ ਜੀ ਨੇ ਬੋਲਾ ਕੀਤਾ ਤੁਸੀਂ ਵਿਚੋਂ ਹਟ ਜਾਓ। ਅਸੀਂ ਸਾਰਾ ਇਕੋ ਟੱਬਰ ਹਾਂ। ਫਿਰ ਲੰਮਾ ਸਮਾਂ ਬਾਬਾ ਜੀ ਪਹਿਲਾਂ ਸੋਢੀਆਂ ਨਾਲ ਹੋਲਾ ਖੇਡਦੇ ਰਹੇ। ਧਰਤੀ ਰੰਗ ਹੋ ਗਈ। 'ਇਕ ਅੰਦਾਜ਼ੇ ਅਨੁਸਾਰ ਇਸ ਮੌਕੇ 24,000 ਕੂਕੇ ਹਾਜ਼ਾਰ ਸਨ ਪਰ ਪੁਲਿਸ ਦੀ ਰਿਪੋਰਟ ਵਿਚ ਇਹ ਗਿਣਤੀ 8,000 ਲਿਖੀ ਹੈ।

ਅਨੰਦਪੁਰ ਵਿਖੇ 1867 ਈਸਵੀ ਦੇ ਮਾਰਚ ਮਹੀਨੇ ਮਨਾਇਆ ਗਿਆ ਹੋਲਾ ਮਹੱਲਾ ਨਾਮਧਾਰੀ ਇਤਿਹਾਸ ਵਿਚ ਇਸ ਲਈ ਵੀ ਯਾਦ ਰੱਖਣਯੋਗ ਹੈ, ਕਿਉਂ ਜੋ ਇਸ ਸਮੇਂ ਹੀ ਇਕ ਜੋਸ਼ੀਲੇ ਨਾਮਧਾਰੀ ਸਿੰਘ ਨੇ ਇਕ ਅੰਗਰੇਜ਼ ਅਫਸਰ ਨੂੰ ਪੰਜਾਬ ਵਿਚੋਂ ਚਲੇ ਜਾਣ ਬਾਰੇ ਤਾੜਨਾ ਕੀਤੀ ਸੀ।

ਬਾਬਾ ਰਾਮ ਸਿੰਘ ਅਨੰਦਪੁਰ ਆਉਣ ਲਈ ਖੁਮਾਣੋਂ ਤੋਂ ਕੀਰਤਪੁਰ ਦੇ ਰਸਤੇ ਆਏ ਸਨ, ਵਾਪਸੀ ਲਈ ਉਹ ਅਨੰਦਪੁਰ ਤੋਂ ਦਰਿਆ ਸਤਲੁਜ ਪਾਰ ਕਰਕੇ ਨੂਰਪੁਰ ਬੇਦੀ ਹੁੰਦੇ ਹੋਏ ਭੈਣੀ ਸਾਹਿਬ ਪੁੱਜੇ।

ਅਨੰਦਪੁਰ ਦਾ 1871 ਈਸਵੀ ਦਾ ਹੋਲਾ ਮਹੱਲਾ ਇਕ ਵਾਰੀ ਫਿਰ ਇਥੇ ਕੂਕਿਆਂ ਦੀ ਸਰਗਰਮੀ ਕਾਰਨ ਸਰਕਾਰੀ ਰਿਪੋਰਟਾਂ ਦਾ ਵਿਸ਼ਾ ਬਣਿਆ। ਭਾਵੇਂ ਇਸ ਸਾਲ ਦੇ ਜੋੜ ਮੇਲੇ ਸਮੇਂ ਬਾਬਾ ਰਾਮ ਸਿੰਘ ਇਥੇ ਹਾਜ਼ਰ ਨਹੀਂ ਹੋਏ ਪਰ ਸਰਕਾਰੀ ਅਨੁਮਾਨ ਅਨੁਸਾਰ ਲਗਪਗ 15 ਹਜ਼ਾਰ ਕੂਕੇ ਇਥੇ ਇਕੱਤਰ ਹੋਏ। ਉਨ੍ਹਾਂ ਨੇ ਹੋਲੇ ਮਹੱਲੇ ਦੌਰਾਨ ਫੌਜੀਆਂ ਵਾਂਗ ਮਾਰਚ ਕੀਤਾ। ਉਨ੍ਹਾਂ ਦੀ ਅਗਵਾਈ ਘੋੜਿਆਂ ਉੱਤੇ ਸਵਾਰ ਕੂਕਾ ਸੂਬੇ ਕਰ ਰਹੇ ਸਨ। ਇਕ ਕੂਕਾ ਇਕ ਅੰਗਰੇਜ਼ ਅਫਸਰ ਦੇ ਤੰਬੂ ਵਿਚ ਜਾ ਵੜਿਆ ਅਤੇ ਉਸ ਨੇ ਅੰਗਰੇਜ਼ ਅਫਸਰ ਦੀ ਖਾਲੀ ਪਈ ਕੁਰਸੀ ਉੱਤੇ ਬੈਠ ਕੇ ਇਉਂ ਐਲਾਨ ਕੀਤਾ, 'ਇਹ ਕੁਰਸੀ ਸਾਡੀ ਅਤੇ ਰਾਜ ਵੀ ਸਾਡਾ।' ਜੋੜ ਮੇਲੇ ਵਿਚ ਮਿਸ਼ਨਰੀ ਵੀ ਪੁੱਜੇ ਹੋਏ ਸਨ ਅਤੇ ਤੰਬੂਆਂ ਵਿਚ ਠਹਿਰੇ ਹੋਏ ਸਨ। ਇਕ ਕੂਕੇ ਨੇ ਇਕ ਮਿਸ਼ਨਰੀ ਦੇ ਤੰਬੂ ਸਾਹਮਣੇ ਜਾ ਕੇ ਉਚੀ ਆਵਾਜ਼ ਵਿਚ ਇਹ ਐਲਾਨ ਕੀਤਾ ਕਿ ਅੰਗਰੇਜ਼ੀ ਰਾਜ ਦਾ ਅੰਤ ਨੇੜੇ ਆ ਰਿਹਾ ਹੈ।

ਉਂਜ ਹੋਲੇ ਮਹੱਲੇ ਦਾ ਸਮੁੱਚਾ ਜੋੜ ਮੇਲਾ ਬਿਨਾਂ ਕਿਸੇ ਅਣਸੁਖਾਵੀਂ ਘਟਨਾ ਦੇ ਅਮਨ-ਚੈਨ ਨਾਲ ਸੰਪੂਰਨ ਹੋਇਆ। ਅਨੰਦਪੁਰ ਦਾ ਹੋਲਾ ਮਹੱਲਾ 1872 ਈਸਵੀ ਦੌਰਾਨ ਇਕ ਵਾਰ ਫਿਰ ਅੰਗਰੇਜ਼ ਸਰਕਾਰ ਦੀ ਉਚੇਚੀ ਨਿਗਰਾਨੀ ਦਾ ਕੇਂਦਰ ਬਣਿਆ। ਕਾਰਨ ਇਹ ਸੀ ਕਿ ਭਾਵੇਂ ਅੰਗਰੇਜ਼ ਸਰਕਾਰ ਬਾਬਾ ਰਾਮ ਸਿੰਘ ਅਤੇ ਮੁਖੀ ਕੂਕਿਆਂ ਨੂੰ ਜਨਵਰੀ, 1872 ਦੌਰਾਨ ਬੰਦੀ ਬਣਾ ਚੁੱਕੀ ਸੀ,ਪਰ ਇਹ ਅਫਵਾਹ ਆਮ ਸੀ ਕਿ ਕੂਕੇ ਛੇਤੀ ਹੀ ਸਰਕਾਰ ਵਿਰੁੱਧ ਖੁੱਲ੍ਹਾ ਵਿਦਰੋਹ ਕਰਨਗੇ। ਸਰਕਾਰ ਨੂੰ ਇਸ ਭਾਵੀ ਵਿਦਰੋਹ ਦੇ ਸਮੇਂ ਅਤੇ ਸਥਾਨ ਬਾਰੇ ਕੋਈ ਸੂਚਨਾ ਨਹੀਂ ਸੀ, ਇਸ ਲਈ ਉਹ ਅਗਲੇ ਦਿਨਾਂ ਵਿਚ ਹੋਣ ਵਾਲੇ ਸਿੱਖ ਜੋੜ-ਮੇਲਿਆਂ ਸਮੇਂ ਕਿਸੇ ਸੰਭਾਵੀ ਗੜਬੜ ਨੂੰ ਰੋਕਣ ਵਾਸਤੇ ਵਿਸ਼ੇਸ਼ ਬੰਦੋਬਸਤ ਕਰਨ ਲੱਗੀ ਹੋਈ ਸੀ। ਇਨ੍ਹਾਂ ਜੋੜ-ਮੇਲਿਆਂ ਵਿਚ ਅਨੰਦਪੁਰ ਦਾ ਹੋਲਾ ਮਹੱਲਾ ਵੀ ਸ਼ੁਮਾਰ ਸੀ। ਇਸ ਲਈ ਸਰਕਾਰ ਨੇ ਇਸ ਜੋੜ ਮੇਲੇ ਸਮੇਂ ਆਮ ਨਾਲੋਂ ਵਧੇਰੇ ਪੁਲਿਸ ਕਰਮਚਾਰੀ ਡਿਊਟੀ ਉੱਤੇ ਤਾਇਨਾਤ ਕੀਤੇ। ਅੰਬਾਲਾ ਛਾਉਣੀ ਤੇ ਘੋੜਸਵਾਰ ਸੈਨਿਕਾਂ ਦਾ ਇਕ ਦਲ ਅਨੰਦਪੁਰ ਤੋਂ ਨਜ਼ਦੀਕ ਰੋਪੜ ਲਿਆ ਕੇ ਠਹਿਰਾਇਆ ਗਿਆ, ਤਾਂ ਜੋ ਹੰਗਾਮੀ ਅਵਸਥਾ ਵਿਚ ਇਹ ਦਸਤਾ ਤੁਰੰਤ ਕਾਰਵਾਈ ਕਰ ਸਕੇ। ਜਲੰਧਰ ਮੰਡਲ ਦਾ ਕਮਿਸ਼ਨਰ ਅਤੇ ਹੁਸ਼ਿਆਰਪੁਰ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਹੋਲੇ ਮਹੱਲੇ ਦੇ ਸਾਰੇ ਦਿਨ ਅਨੰਦਪੁਰ ਠਹਿਰ ਕੇ ਸਾਰੇ ਪ੍ਰਬੰਧਾਂ ਦਾ ਆਪ ਜਾਇਜ਼ਾ ਲੈਂਦੇ ਰਹੇ। ਸਰਕਾਰੀ ਅਧਿਕਾਰੀਆਂ ਦੀਆਂ ਕਿਆਸ ਅਰਾਈਆਂ ਦੇ ਉਲਟ ਅਨੰਦਪੁਰ ਦਾ ਹੋਲਾ ਮਹੱਲਾ ਬੜੇ ਅਮਨ ਚੈਨ ਨਾਲ ਸੰਪੰਨ ਹੋਇਆ।

ਇਹ ਤਿੰਨੇ ਜੋੜ-ਮੇਲੇ ਨਾਮਧਾਰੀ ਇਤਿਹਾਸ ਵਿਚ ਵਿਸ਼ੇਸ਼ ਸਥਾਨ ਰੱਖਦੇ ਹਨ।

ਮੋਬਾ: 9417049417

■

## ਨਾਮਧਾਰੀ ਪੰਥ ਦੇ ਸਿਰਤਾਜ ਸ੍ਰੀ ਸਤਿਗੁਰੂ ਰਾਮ ਸਿੰਘ ਜੀ... (ਸਫਾ 15 ਦੀ ਬਾਕੀ)

| | | | | | |
|---|---|---|---|---|---|
| 45 ਚਕ (ਸਰਗੋਧਾ) | 1966 | ਅੰਮ੍ਰਿਤਸਰ | 1981 | ਸ੍ਰੀ ਭੈਣੀ ਸਾਹਿਬ | 1996 |
| ਲਾਹੌਰ | 1967 | ਗੁਜਰਾਂ ਵਾਲਾ | 1982 | ਸੰਮਤ 2000 ਤਕ ਪੰਜ ਹੋਲੇ ਫੇਰ | |
| ਅਨੰਦਪੁਰ ਸਾਹਿਬ | 1968 | ਨਾਰੋਵਾਲ | 1983 | ਸ੍ਰੀ ਭੈਣੀ ਸਾਹਿਬ ਹੀ ਹੋਏ। | |
| ਮਾਂਗਾ (ਲਾਹੌਰ) | 1969 | ਵਲਟੋਹਾ (ਲਾਹੌਰ) | 1984 | ਗਿਲ ਬਾਰ ਵਾਲੇ (ਸੇਖੂਪੁਰਾ) | 2001 |
| ਖੋਟੇ (ਫੀਰਜ਼ਪੁਰ) | 1970 | ਸਿਆਹੜ (ਲੁਧਿਆਨਾ) | 1985 | ਚੁਗਾਵਾਂ (ਅੰਮ੍ਰਿਤਸਰ) | 2002 |
| ਵਲਟੋਹਾ (ਲਾਹੌਰ) | 1971 | ਚੂਹਨੀ (ਲਾਹੌਰ) | 1986 | ਸ਼ੇਖੂ ਪੁਰਾ ਬੇਦਾਦ | 2003 |
| ਗਿਲ (ਸ਼ੇਖੂਪੁਰਾ) | 1972 | ਸੈਧਵਾਂ (ਜਾਲੰਧਰ) | 1987 | ਸੰਤ ਨਗਰ (ਹਿਸਾਰ) | 2004 |
| ਰਤਾਚੋਆ (ਲਾਇਲਪੁਰ) | 1973 | ਸ੍ਰੀ ਭੈਣੀ ਸਾਹਿਬ | 1988 | ਸੰਤ ਨਗਰ (ਹਿਸਾਰ) | 2005 |
| ਚੂਹੇਭਾੜ (ਸ਼ੇਖੂਪੁਰਾ) | 1974 | ਸ੍ਰੀ ਭੈਣੀ ਸਾਹਿਬ | 1989 | ਸਿਆਮ (ਥਾਈਲੈਂਡ) | 2006 |
| ਅਨੰਦਪੁਰ ਸਾਹਿਬ | 1975 | ਸ੍ਰੀ ਭੈਣੀ ਸਾਹਿਬ | 1990 | ਸ੍ਰੀ ਭੈਣੀ ਸਾਹਿਬ | 2007 |
| ਵਰਨ (ਸ਼ੇਖੂਪੁਰਾ) | 1976 | ਸ੍ਰੀ ਭੈਣੀ ਸਾਹਿਬ | 1991 | ਮੰਡੀ (ਹਿਮਾਚਲ) | 2008 |
| ਮੁਕਤਸਰ | 1977 | ਸ੍ਰੀ ਭੈਣੀ ਸਾਹਿਬ | 1992 | ਟਾਲ੍ਹਾ ਸਾਹਿਬ | 2009 |
| ਰਾਵਲਪਿੰਡੀ | 1978 | ਸੇਖੂਪੁਰਾ ਕਿਲ੍ਹਾ | 1993 | ਨਕੌੜਾ (ਹਿਸਾਰ) | 2010 |
| ਛੋਟੀਆਂ (ਲਾਇਲਪੁਰ) | 1979 | ਸੇਖੂਪੁਰਾ ਬੇਦਾਦ | 1994 | ਸੰਤ ਨਗਰ (ਹਿਸਾਰ) | 2011 |
| ਬਿਜਲੀ ਵਾਲ (ਗੁ: ਪੁਰ) | 1980 | ਤਿਲਹਾੜਾ ਸਿਆਲਕੋਟ | 1995 | ਦਿੱਲੀ (ਸੈਂਟਰ) | 2012 ■ |

# ਦਿੱਲੀ 'ਚ ਅਰਥਸ਼ਾਸ਼ਤਰ ਤੋਂ ਪੰਜਾਬੀ ਭਾਸ਼ਾ ਵੱਲ ਤੁਰਨ ਵਾਲਾ-ਪ੍ਰਿੰ. ਜਸਵਿੰਦਰ ਸਿੰਘ

ਸਮਾਜ ਵਿੱਚ ਇਹੋ ਜਿਹੀਆਂ ਸ਼ਖਸ਼ੀਅਤਾਂ ਬਹੁਤ ਘੱਟ ਵੇਖਣ ਨੂੰ ਮਿਲਦੀਆਂ ਨੂੰ ਜੋ ਆਪਣੇ ਵਿਸ਼ੇ ਤੋਂ ਹਟ ਕੇ ਨਿਵੇਕਲਾ ਕੰਮ ਕਰਦੀਆਂ ਹੋਣ। ਜੋ ਇਸ ਪਾਸੇ ਵੱਲ ਤੁਰਦੇ ਹਨ ਫੇਰ ਸਮਾਜ ਉਹਨਾਂ ਦੇ ਪੂਰਨਿਆਂ ਤੇ ਚੱਲਣਾ ਆਪਣੀ ਸ਼ਾਨ ਸਮਝਦਾ ਹੈ। ਇਹੋ ਜਿਹੀ ਮਿਸਾਲ ਦੇ ਲਖਾਇਕ ਹਨ ਦਿੱਲੀ ਯੂਨੀਵਰਸਿਟੀ ਦੇ ਮੰਨੇ-ਪ੍ਰਮੰਨੇ ਕਾਲਜ ਦੇ ਪ੍ਰਿੰਸੀਪਲ ਡਾ. ਜਸਵਿੰਦਰ ਸਿੰਘ। ਦਿੱਲੀ ਵਿੱਚ ਮੇਰੀ ਸਾਂਝ ਡਾ. ਜਸਵਿੰਦਰ ਸਿੰਘ ਹੋਰਾਂ ਨਾਲ ਉਦੋਂ ਪਈ ਜਦੋਂ 1985 ਵਿੱਚ ਵਿੱਚ ਖਾਲਸਾ ਕਾਲਜ ਦੇਵਨਗਰ ਅੰਦਰ ਬੀ.ਏ. ਵਿੱਚ ਮੈਂ ਦਾਖਲਾ ਲਿਆ ਤੇ ਉਹ ਮੇਰੇ 'ਇਕਨਾਮਿਕਸ' ਦੇ ਲੈਕਚਰਾਰ ਆ ਲੱਗੇ। ਸਾਦਗੀ ਦੀ ਮੂਰਤ ਤੇ ਉਚਾ ਲੰਮਾ ਕੱਦ ਤੇ ਆਪਣੇ ਵਿਸ਼ੇ ਨੂੰ ਹੋਰ ਵੀ ਰੌਚਕ ਬਣਾਉਣਾ ਇਹ ਉਹਨਾਂ ਦੀ ਇੱਕ ਵੱਖਰੀ ਅਦਾ ਸੀ। ਕਾਲਜ ਵਿੱਚ ਵਿਦਿਆਰਥੀ ਉਹਨਾਂ ਦੀ ਕਲਾਸ ਵਿੱਚ ਚਾਈਂ-ਚਾਈਂ ਜਾਂਦੇ ਸਨ। ਭਾਵੇ ' ਉਸ ਸਮੇਂ ਸਾਡਾ ਕਾਲਜ ਈਵਨਿੰਗ ਸ਼ਿਫਟ ਵਿੱਚ ਲੱਗਦਾ ਸੀ ਲੇਕਿਨ ਕਲਾਸ ਵਿੱਚ ਫੇਰ ਵੀ ਵਿਦਿਆਰਥੀਆਂ ਦੀ ਹਾਜ਼ਰੀ ਪੂਰੀ ਰਹਿੰਦੀ। ਡਾ. ਜਸਵਿੰਦਰ ਹੋਰੀਂ ਸਿੱਖੀ ਸਰੂਪ ਦੇ ਧਾਰਨੀ ਤੇ ਜਮੀਨੀ ਪੱਧਰ ਤੇ ਜੁੜੇ ਹੋਏ ਮਨੁੱਖ ਹਨ। ਇਸ ਕਰਕੇ ਉਹ ਵਿਦਿਆਰਥੀਆਂ ਦੀ ਮੁਸ਼ਕਲਾਂ ਨੂੰ ਚੰਗੇ ਢੰਗ ਨਾਲ ਸਮਝਦੇ ਸਨ ਤੇ ਗਾਹੇ-ਬਗਾਹੇ ਆਪਣੇ ਵਿਦਿਆਰਥੀਆਂ ਦੀ ਹਰ ਤਰ੍ਹਾਂ ਨਾਲ ਮਦਦ ਕਰਦੇ ਰਹਿੰਦੇ ਸਨ। ਜਿਹੜੇ ਵਿਦਿਆਰਥੀ ਕਿਸੀ ਗੱਲ ਕਰਕੇ ਕਲਾਸ ਅਟੈਂਡ ਨਹੀਂ ਕਰ ਪਾਉਂਦੇ ਸਨ ਉਹਨਾਂ ਨੂੰ ਉਹ 'ਨੋਟਸ' ਵੀ ਮੁਹੱਈਆ ਕਰਾਉਂਦੇ ਤੇ ਉਨ੍ਹਾਂ ਦੀ ਵੱਖਰੀ ਕਲਾਸ ਲਾਉਣ ਲਈ ਤਿਆਰ ਰਹਿੰਦੇ। ਜਸਵਿੰਦਰ ਹੋਰਾਂ ਦਾ ਇੱਕ ਹੀ ਮਕਸਦ ਸੀ ਕਿ ਵਿਦਿਆਰਥੀਆਂ ਨੂੰ ਉਚੇਰੀ ਸਿੱਖਿਆ ਵੱਲ ਪ੍ਰੇਰਿਤ ਕਰਨਾ ਤੇ ਦੇਸ਼ ਅਤੇ ਕੌਮ ਦੀ ਸੇਵਾ ਲਈ ਅੱਗੇ ਲਿਆਉਣਾ।

ਦਿੱਲੀ ਯੂਨੀਵਰਸਿਟੀ ਦੇ 'ਡੂਟਾ' ਦਿੱਲੀ ਯੂਨੀਵਰਸਿਟੀ ਅਧਿਆਪਕ ਐਸੋਸੀਏਸ਼ਨ ਨਾਲ ਜੁੜੇ ਰਹੇ। ਯੂਨੀਵਰਸਿਟੀ ਦੀ ਅਕੈਡਮਿਕ ਕੌਂਸਲ, ਅਗਜੈਕਟਿਵ ਕੌਂਸਲ ਦੇ ਨਾਲ-ਨਾਲ ਇੰਡੀਆ ਇੰਟਰਨੈਸ਼ਨਲ ਇੰਟਲੈਕਚੁਅਲ ਸੋਸਾਇਟੀ ਦੇ ਸਕੱਤਰ ਵੀ ਰਹੇ। ਯੂ.ਜੀ.ਸੀ. ਦੇ ਮੈਂਬਰ ਯੂਨੀਵਰਸਿਟੀ ਦੇ ਅਧਿਆਪਕਾਂ ਦੇ ਹੱਕਾਂ ਲਈ ਆਵਾਜ਼ ਵੀ ਬੁਲੰਦ ਕੀਤੀ। ਡਾ. ਜਸਵਿੰਦਰ ਸਿੰਘ ਹਰਮਨ ਪਿਆਰਤਾ ਦਾ ਪਤਾ ਇਸ ਗੱਲ ਤੋਂ ਲੱਗਦਾ ਹੈ ਕਿ ਦਿੱਲੀ ਯੂਨੀਵਰਸਿਟੀ ਦੇ ਨਾਲ-ਨਾਲ ਉਹ ਸੀਬੀਐਸਈ ਵਰਗੇ ਵਕਾਰੀ ਬੋਰਡ ਨਾਲ ਵੀ ਜੁੜੇ ਹੋਏ ਹਨ। ਉਹਨਾਂ ਦਾ ਕਾਲਜ ਤੋਂ ਪੜ੍ਹਾਉਣ ਦਾ ਸਫ਼ਰ ਹੌਲੀ-ਹੌਲੀ ਤੁਰਦਾ ਹੋਇਆ ਦਿੱਲੀ ਯੂਨੀਵਰਸਿਟੀ ਦੇ ਮੰਨੇ -ਪ੍ਰਮੰਨੇ ਕਾਲਜ ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ ਦੇ ਪ੍ਰਿੰਸੀਪਲ ਦੇ ਅਹੁਦੇ ਤੇ ਜਾ ਪਹੁੰਚਿਆ।

ਮੈਂ ਵੀ ਕਾਲਜ ਦੀ ਪੜ੍ਹਾਈ ਉਪਰੰਤ ਪੋਸਟ ਗਰੈਜੂਏਸ਼ਨ ਕਰਕੇ ਤੇ ਅਧਿਆਪਨ ਦਾ ਕੋਰਸ ਕਰਕੇ ਧਾਰਮਿਕ ਸੰਸਥਾ ਦੇ ਸਕੂਲ ਵਿੱਚ ਬਤੌਰ ਪੰਜਾਬੀ ਅਧਿਆਪਕ ਜਾ ਲੱਗਾ। ਹੁਣ ਮੇਰੀ ਮੁਲਾਕਾਤ ਡਾ. ਜਸਵਿੰਦਰ ਸਿੰਘ ਹੋਰਾਂ ਨਾਲ ਸਾਹਿਤਕ ਸਭਾਵਾਂ, ਯੂਨੀਵਰਸਿਟੀ ਦੇ ਸੈਮੀਨਾਰਾਂ ਵਿੱਚ ਹੋਣ ਲੱਗੀ। ਇਥੇ ਮੈਨੂੰ ਉਹਨਾਂ ਦੀ ਸ਼ਖਸ਼ੀਅਤ ਦਾ ਇਕ ਹੋਰ ਪਹਿਲੂ ਵੇਖਣ ਨੂੰ ਮਿਲਿਆ। ਜਿਸ ਨੇ ਮੈਨੂੰ ਬਹੁਤ ਜ਼ਿਆਦਾ ਪ੍ਰਭਾਵਿਤ ਕੀਤਾ। ਉਹ ਇਹ ਸੀ ਕਿ ਉਹਨਾਂ ਦਾ ਪੰਜਾਬੀ ਭਾਸ਼ਾ ਦੇ ਪ੍ਰਤੀ ਪਿਆਰ ਅਤੇ ਜਜ਼ਬਾ। ਪੰਜਾਬੀਅਤ ਦੇ ਪ੍ਰਚਾਰ-ਪ੍ਰਸਾਰ ਲਈ ਉਹ ਹਮੇਸ਼ਾ ਤਿਆਰ ਰਹਿੰਦੇ ਸਨ। ਦਿੱਲੀ ਯੂਨੀਵਰਸਿਟੀ ਵਿੱਚ ਦਿੱਲੀ ਘੱਟ ਗਿਣਤੀ ਕਮਿਸ਼ਨ ਦੇ ਮਰਹੂਮ ਮੈਂਬਰ ਪੁਸ਼ਪਿੰਦਰ ਸਿੰਘ ਹੋਰਾਂ ਨੇ ਕਾਲਜਾਂ ਵਿੱਚ ਦਾਖਲੇ ਵਾਸਤੇ ਵਿਦਿਆਰਥੀਆਂ ਦੀ 'ਕੌਂਸਲਿੰਗ' ਦਾ ਪ੍ਰੋਗਰਾਮ ਰੱਖਿਆ ਤੇ ਡਾ. ਜਸਵਿੰਦਰ ਸਿੰਘ ਨੇ ਮੌਕੇ ਉੱਤੇ ਹੀ 'ਪੰਜਾਬੀ ਆਨਰਜ਼' ਵਿੱਚ ਵਿਦਿਆਰਥੀਆਂ ਦਾ ਦਾਖ਼ਲਾ ਕਰਕੇ ਪੰਜਾਬੀ ਬੋਲੀ ਦੇ ਸੱਚੇ ਸਪੂਤ ਹੋਣ ਦਾ ਹੱਕ ਅਦਾ ਕੀਤਾ।

ਦਿੱਲੀ ਦੀਆਂ ਸਾਹਿਤਕ ਅਤੇ ਧਾਰਮਿਕ ਸੰਸਥਾਵਾਂ ਡਾ. ਜਸਵਿੰਦਰ ਸਿੰਘ ਨੂੰ ਆਪਣੇ ਪ੍ਰੋਗਰਾਮਾਂ ਵਿੱਚ ਬੁਲਾਉਣਾ ਸ਼ਾਨ ਸਮਝਦੀਆਂ ਹਨ। ਆਪਣੇ ਕਾਲਜ ਵਿੱਚ ਉਹਨਾਂ ਨੇ ਵਿਦਿਆਰਥੀਆਂ ਦੇ ਭਵਿੱਖ ਨੂੰ ਸੰਵਾਰਨ ਵਾਸਤੇ ਸਮੇਂ ਦੀ ਮੰਗ ਅਨੁਸਾਰ ਅਨੇਕਾਂ 'ਪ੍ਰੋਫੈਸ਼ਨਲ ਕੋਰਸਾਂ' ਨੂੰ ਆਰੰਭ ਕੀਤਾ ਤਾਂ ਕਿ ਕਾਲਜ ਦੇ ਵਿਦਿਆਰਥੀ ਵੀ ਸਮੇਂ ਦੇ ਹਾਣੀ ਬਣ ਸਕਣ।

ਇਸ ਤੋਂ ਇਲਾਵਾ ਡਾ. ਜਸਵਿੰਦਰ ਹੋਰੀਂ ਕਾਲਜ ਵਿੱਚ ਪੰਜਾਬੀ ਵਿਸ਼ੇ ਨੂੰ ਪੜ੍ਹਨ ਵਾਲੇ ਵਿਦਿਆਰਥੀਆਂ ਵਾਸਤੇ ਵੀ ਬਹੁਤ ਚੇਤੰਨ ਰਹਿੰਦੇ ਹਨ। ਇਸ ਦੀ ਜਿਉਂਦੀ ਜਾਗਦੀ ਮਿਸਾਲ ਇਹ ਹੈ ਕਿ ਉਹ ਹਰ ਵਰ੍ਹੇ ਕਾਲਜ ਵਿੱਚ ਪੰਜਾਬੀ ਵਿਸ਼ੇ ਦੇ ਵਿਦਿਆਰਥੀਆਂ ਵਾਸਤੇ 'ਕੌਂਸਲਿੰਗ' ਦਾ ਪ੍ਰਬੰਧ ਕਰਦੇ ਹਨ ਤੇ ਵਿਦਿਆਰਥੀਆਂ ਨੂੰ ਪੰਜਾਬੀ ਭਾਸ਼ਾ ਰਾਹੀਂ ਕੈਰੀਅਰ ਬਣਾਉਣ ਵਾਸਤੇ ਉਤਸ਼ਾਹਿਤ ਕਰਦੇ ਹਨ। ਇਸ ਵਾਸਤੇ ਜਿੱਥੇ ਉਹ ਸਾਡੀ ਸੰਸਥਾ 'ਪੰਜਾਬੀ ਹੈਲਪ ਲਾਈਨ' ਨੂੰ ਵੀ ਮੌਕਾ ਦਿੰਦੇ ਹਨ ਉਥੇ ਹੀ ਪੰਜਾਬੀ ਦੇ ਇਲੈਕਟ੍ਰਨਿਕ ਮੀਡੀਆ ਅਤੇ ਪ੍ਰਿੰਟ ਮੀਡੀਆ ਵਾਲਿਆਂ ਨੂੰ ਸੱਦਾ ਦਿੰਦੇ ਹਨ ਤੇ ਕਾਲਜ ਦੇ ਮੁੰਡੇ -ਕੁੜੀਆਂ ਨੂੰ ਪੜ੍ਹਾਈ ਦੌਰਾਨ ਹੀ ਨੌਕਰੀ ਲਈ ਸਲੈਕਟ ਕਰਾਉਣ ਦਾ ਉਪਰਾਲਾ ਵੀ ਕਰਦੇ ਹਨ। ਕਾਲਜ ਦੀ ਸਾਹਿਤਕ ਸਭਾ ਉਹਨਾਂ ਦੀ ਦੇਖ-ਰੇਖ ਵਿੱਚ ਨਵੇਂ ਲੇਖਕਾਂ ਨੂੰ ਇੱਕ ਵੱਖਰਾ ਪਲੇਟਫਾਰਮ ਮੁਹੱਈਆ ਕਰਾ ਰਹੀ ਹੈ। ਜਿਸ ਦਾ ਮਕਸਦ ਸਮਾਜ ਵਿੱਚ ਚੰਗੇ ਲੇਖਕਾਂ ਨੂੰ ਸਾਮਣੇ ਲਿਆਉਣਾ ਹੈ।



ਡਾ. ਜਸਵਿੰਦਰ ਸਿੰਘ ਦੇਸ਼ ਵਿੱਚ ਹੀ ਨਹੀਂ ਬਲਕਿ ਵਿਦੇਸ਼ਾਂ ਵਿੱਚ ਮਕਬੂਲ ਹਨ। ਇਸ ਗੱਲ ਦੀ ਪ੍ਰੋੜ੍ਹਤਾ ਇਉਂ ਹੁੰਦੀ ਹੈ ਕਿ ਕੈਨੇਡਾ ਜਿੱਥੇ ਹਰ ਵਰ੍ਹੇ 'ਵਿਸ਼ਵ ਪੰਜਾਬੀ ਕਾਨਫਰੰਸ' ਦਾ ਆਯੋਜਨ ਕੀਤਾ ਜਾਂਦਾ ਹੈ। ਉਥੋਂ ਦੇ ਪ੍ਰਬੰਧਕਾਂ ਦੀ ਬੇਨਤੀ ਤੇ ਉਹਨਾਂ ਵੱਲੋਂ ਨਿਜੀ ਤੌਰ ਤੇ ਸਿਰਫ ਆਪਣੀ ਸ਼ਮੂਲੀਅਤ ਹੀ ਨਹੀਂ ਕੀਤੀ ਜਾਂਦੀ ਬਲਕਿ ਕਾਲਜ ਦੇ ਅਧਿਆਪਕਾਂ ਨੂੰ ਨਾਲ ਲੈ ਕੇ ਵਿਦੇਸ਼ੀ ਧਰਤੀ ਤੇ ਪੰਜਾਬੀ ਭਾਸ਼ਾ ਦੇ ਵਿਕਾਸ ਦੀ ਜਾਣਕਾਰੀ ਲੈਂਦੇ ਹੋਏ ਕੌਮੀ ਰਾਜਧਾਨੀ ਵਿੱਚ ਇਹੋ ਜਿਹੇ ਉਪਰਾਲੇ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਉਹਨਾਂ ਨੇ ਆਪਣੇ ਕਾਲਜ ਵਿੱਚ ਪੰਜਾਬੀ ਭਾਸ਼ਾ ਦੀ ਵਿਸ਼ਵ ਕਾਨਫਰੰਸ ਕਰਾ ਕੇ ਦੇਸ਼-ਵਿਦੇਸ਼ ਦੇ ਸਾਹਿਤਕਾਰਾਂ ਅਤੇ ਪੰਜਾਬੀ ਪ੍ਰੇਮੀਆਂ ਨੂੰ ਇੱਕ ਸਾਂਝਾ ਮੰਚ ਮੁਹੱਈਆ ਕਰਾਇਆ ਤੇ ਪੰਜਾਬੀਆਂ ਦੀ ਆਰਥਿਕ ਲੋੜਾਂ ਦੇ ਨਾਲ-ਨਾਲ ਪੰਜਾਬੀ ਭਾਸ਼ਾ ਨੂੰ ਦਰਪੇਸ਼ ਮੁਸ਼ਕਲਾਂ ਵਾਸਤੇ ਸਰਕਾਰਾਂ ਨੂੰ ਆਪਣੀਆਂ ਨੀਤੀਆਂ ਤੇ ਮੁੜ ਵਿਚਾਰ ਕਰਨ ਦਾ ਹੋਕਾ ਵੀ ਦਿੱਤਾ। ਸਮਾਜ ਦੀ ਜਿਹੜੀ ਵੀ ਸ਼ਖਸ਼ੀਅਤ ਪੰਜਾਬੀ ਭਾਸ਼ਾ ਦੇ ਪ੍ਰਚਾਰ-ਪ੍ਰਸਾਰ ਲਈ ਨਿੱਠ ਕੇ ਕਾਰਜ ਕਰਨਾ ਚਾਹੁੰਦੀ ਹੈ ਉਸ ਵਾਸਤੇ ਡਾ. ਜਸਵਿੰਦਰ ਹੋਰਾਂ ਨੇ ਆਪਣੇ ਕਾਲਜ ਦੇ ਬੂਹੇ ਹਮੇਸ਼ਾ ਲਈ ਖੋਲ ਰੱਖੇ ਹਨ ਤੇ ਨਾਲ ਹੀ ਨਿਜੀ ਤੌਰ ਤੇ ਵੀ ਉਹ ਉਸ ਕਾਰਜ ਵਿੱਚ ਆਪਣਾ ਯੋਗਦਾਨ ਪਾਉਂਦੇ ਹਨ। ਦੇਸ਼-ਵਿਦੇਸ਼ ਦੀਆਂ ਅਨੇਕਾਂ ਯੂਨੀਵਰਸਿਟੀਆਂ ਵਿੱਚ ਉਹਨਾਂ ਵੱਲੋਂ ਬਤੌਰ 'ਮੈਂਬਰ' ਸ਼ਾਮਲ ਹੋ ਕੇ ਜਿੱਥੇ ਆਪਣੇ ਵਿਸ਼ੇ ਦੀ ਗੱਲ ਕੀਤੀ ਜਾਂਦੀ ਹੈ। ਉਥੇ ਹੀ ਪੰਜਾਬੀ ਭਾਸ਼ਾ ਦੇ ਹੱਕ ਲਈ ਵੀ ਸਮੇਂ-ਸਮੇਂ ਤੇ ਆਵਾਜ਼ ਬੁਲੰਦ ਕਰਨ ਵਿੱਚ ਵੀ ਉਹ ਪਿੱਛੇ ਨਹੀਂ ਹੱਟਦੇ। ਜਦੋਂ ਤੱਕ ਡਾ. ਜਸਵਿੰਦਰ ਵਰਗੀ ਸ਼ਖਸ਼ੀਅਤ ਸਾਡੇ ਸਮਾਜ ਵਿੱਚ ਹਨ ਪੰਜਾਬੀ ਭਾਸ਼ਾ ਦਾ ਭਵਿੱਖ ਉਜਵੱਲ ਰਹੇਗਾ।

-ਪ੍ਰਕਾਸ਼ ਸਿੰਘ ਗਿੱਲ
ਮੋਬਾ: 9212632234

ਪ੍ਰੋਫੈਸਰ (ਡਾ.) ਕੁਲਦੀਪ ਸਿੰਘ

# ਤਾਰਾ ਸਿੰਘ ਅਨਜਾਣ ਦੁਆਰਾ ਰਚਿਤ-
# 'ਜਿਨ ਟੁੱਟੀ ਲਈ ਮਿਲਾਇ' : ਪਾਠਗਤ ਅਧਿਐਨ

ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸ਼ੁਰੂ ਕੀਤੀ ਗਈ ਅਜ਼ਾਦੀ ਦੀ ਲੜਾਈ ਅਤੇ ਵਿਸ਼ਵ ਹਿੱਤ ਜਗਾਈ ਜੋਤ ਨੂੰ ਸੀਨੇ ਦੀ ਚਰਬੀ ਪਾ-ਪਾ ਕੇ ਪ੍ਰਚੰਡ ਰੱਖਿਆ। ਨਾਮਧਾਰੀ ਪੰਥ ਅੱਜ ਵਾਲੀ ਹਾਲਤ ਵਿੱਚ ਜਿਉਂਦਾ ਜਾਗਦਾ ਨਜ਼ਰ ਨਾ ਪੈ ਸਕਦਾ ਜੇ ਸਤਿਗੁਰੂ ਹਰੀ ਸਿੰਘ ਜੀ ਨੇ 1872 ਈ: ਤੋਂ ਬਾਅਦ ਇਸ ਦੀ ਵਾਗਡੋਰ ਨਾ ਸੰਭਾਲੀ ਹੁੰਦੀ। ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਨੇ ਆਪਣੀ ਅਪਾਰ ਕ੍ਰਿਪਾ ਸਦਕਾ ਨਾਮਧਾਰੀ ਪੰਥ ਨੂੰ ਅੰਗਰੇਜ਼ੀ ਸਰਕਾਰ ਦੇ ਜਬਰ-ਜ਼ੁਲਮ ਦੇ ਬਾਵਜੂਦ ਹਰਿਆ ਰੱਖਣ ਵਿੱਚ ਮਹੱਤਵਪੂਰਨ ਯੋਗਦਾਨ ਦਿੱਤਾ। ਸਤਿਗੁਰੂ ਹਰੀ ਸਿੰਘ ਜੀ ਦਾ ਅਵਤਾਰ ਸਾਧ ਬਿਰਤੀ ਸੁਭਾਅ ਦੇ ਮਾਲਕ ਬਾਬਾ ਜੱਸਾ ਸਿੰਘ ਦੇ ਗ੍ਰਹਿ ਵਿਖੇ ਮਾਤਾ ਸਦਾ ਕੌਰ ਦੀ ਕੁੱਖੋਂ, ਪਿੰਡ ਭੈਣੀ ਆਲਾ, ਅਸੂ ਦੇ ਤੀਜੇ ਨਰਾਤੇ, ਬੁੱਧਵਾਰ ਸੰਮਤ 1876 (19 ਸਤੰਬਰ,1819 ਈ:) ਨੂੰ ਹੋਇਆ। ਬੁੱਧਵਾਰ ਦੇ ਦਿਨ ਜਨਮ ਹੋਣ ਕਾਰਨ ਇਹਨਾਂ ਦਾ ਮੁਢਲਾ ਨਾਮ ਬੁੱਧ ਸਿੰਘ ਰੱਖਿਆ ਗਿਆ। ਸਤਿਗੁਰੂ ਹਰੀ ਸਿੰਘ ਜੀ ਤੋਂ ਵੱਡੀਆਂ ਦੋ ਭੈਣਾਂ ਤੇ ਇਕ ਭਰਾ ਸਤਿਗੁਰੂ ਰਾਮ ਸਿੰਘ ਸਨ।ਸਤਿਗੁਰੂ ਹਰੀ ਸਿੰਘ ਦੇ ਅੰਦਰ ਜਨਮ ਤੋਂ ਹੀ ਦੈਵੀ ਗੁਣ ਸਨ। ਸੰਤ ਸੰਤੋਖ ਸਿੰਘ ਬਾਹੋਵਾਲ ਦੇ ਸ਼ਬਦਾਂ ਵਿੱਚ:

"ਬਾਲ ਲੀਲਾ ਕਰਦੇ ਸਤਿਗੁਰੂ ਰਾਮ ਸਿੰਘ ਚਾਰ ਬਰਸ ਦੇ ਜਾ ਹੋਏ ਤਾਂ ਦੂਈ ਮੂਰਤੀ ਮਹਾਰਾਜ ਬੁੱਧ ਸਿੰਘ ਜੀ ਅਵਤਾਰ ਧਾਰਿਆ, ਅੱਸੂ ਸੁਦੀ ਤੀਜ ਸੰਮਤ 1876 ਬਿਕ੍ਰਮੀ ਦਿਨ ਬੁੱਧਵਾਰ ਰਾਮ ਦਾਸ ਪੁਰੇ (ਸ੍ਰੀ ਭੈਣੀ ਸਾਹਿਬ) ਮੈਂ। ਦੇਵਤੇ ਦਰਸ਼ਨ ਕੋ ਆਏ ਬੜੀ ਖੁਸ਼ੀ ਹੋਈ ਸੀਸ ਨਿਵਾਇਕੇ ਆਪਣੀਆਂ ਪੁਰੀਆਂ ਦੇ ਗਏ। ਦਿਨ ਚੜਿਆ ਤਾਂ ਵਧਾਈਆਂ ਮਿਲਣ ਲੱਗਈਆਂ, ਗੁੜ ਪ੍ਰਸ਼ਾਦ ਵਰਤਿਆ, ਬੜੀ ਖੁਸ਼ੀ ਹੋਈ"।[1]

ਆਪ ਦੇ ਪਿਤਾ ਬਾਬਾ ਜੱਸਾ ਸਿੰਘ, ਇੱਕ ਤਰਖਾਣ ਤੇ ਕਿਸਾਨ, ਛੋਟੇ ਪੰਜਾਬੀ ਭਾਈ-ਚਾਰੇ ਦਾ ਸਤਿਕਾਰਤ ਮੈਂਬਰ ਸੀ। ਉਹਨਾਂ ਦੇ ਸਦਗੁਣ ਬਾਲਕ ਬੁੱਧ ਸਿੰਘ ਨੇ ਵੀ ਗ੍ਰਹਿਣ ਕੀਤੇ। ਸਭ ਤੋਂ ਛੋਟੇ ਹੋਣ ਕਾਰਣ ਬਾਲਕ ਬੁੱਧ ਸਿੰਘ ਨੂੰ ਮਾਤਾ ਪਿਤਾ ਅਤੇ ਭੈਣ ਭਰਾ ਦਾ ਬਹੁਤ ਪਿਆਰ ਮਿਲਿਆ।ਵੱਡਾ ਭਰਾ ਜਦ ਖੇਡਣ ਜਾਂਦਾ ਤਾਂ ਬਾਲਕ ਬੁਧ ਸਿੰਘ ਨੂੰ ਉਂਗਲ ਲਾ ਕੇ ਨਾਲ ਲੈ ਜਾਂਦਾ। ਉਹ ਵੀ ਹੋਰ ਬੱਚਿਆ ਨਾਲ ਨੱਚਦਾ, ਟੱਪਦਾ, ਦੌੜਦਾ ਖੇਡਦਾ, ਹਰ ਕੋਈ ਪਿਆਰੇ ਬਾਲਕਾਂ ਦੀ ਸੂਰਤਾਂ ਵੱਲ ਮੋਹਿਆ ਜਾਦਾਂ।[2] ਦੋਹਾਂ ਪੁੱਤਰਾਂ ਨੂੰ ਗੁਰਮੁਖੀ ਅੱਖਰਾਂ ਦਾ ਗਿਆਨ ਮਾਤਾ ਸਦਾ ਕੌਰ ਨੇ ਦਿੱਤਾ ਸੀ। ਉਹਨਾਂ ਨੇ ਸ਼ਰਧਾ, ਭਗਤੀ ਤੇ ਪ੍ਰੇਮ-ਭਾਵ ਦੀਆਂ ਗਾਥਾਵਾਂ ਸੁਣਾਂ ਕੇ ਦੋਹਾਂ ਭਰਾਵਾਂ ਨੂੰ ਸ਼ਰਧਾਵਾਨ, ਸੂਝਵਾਨ ਤੇ ਗਿਅਨਵਾਨ ਬਣਾਇਆ। ਉਸ ਨੇ, ਉਹਨਾਂ ਨੂੰ ਪੂਜਾ-ਪਾਠ ਕਰਨ ਦੀ ਪ੍ਰੇਰਨਾ ਦਿੱਤੀ। ਉਸ ਸਮੇਂ ਉਸ ਵਿਅਕਤੀ ਨੂੰ ਸਮਾਜ ਵਿਚ ਚੰਗਾ ਤੇ ਉਸਦੇ ਘਰ ਨੂੰ ਕਰਮਾਂ ਵਾਲਾ ਸਮਝਿਆ ਜਾਂਦਾ ਸੀ ਜਿਸਦੇ ਬਾਲ ਛੋਟੇ ਹੁੰਦੇ ਮੰਗੇ ਤੇ ਵਿਆਹ ਜਾਂਦੇ ਸਨ। ਮਾਪਿਆਂ ਦੇ ਸਾਊ ਸੁਭਾਅ, ਕਾਮੇ ਤੇ ਸਿਰਕੱਢ ਹੋਣ ਨੂੰ ਚੰਗੇ ਰਿਸ਼ਤੇ ਆਉਂਦੇ ਸਨ। ਮਹਾਰਾਜ ਬੁੱਧ ਸਿੰਘ ਜੀ ਦਾ ਕੱਦ ਲੰਮਾਂ, ਨੇਤਰ ਮੋਟੇ ਉੱਚੀ ਲੰਮੀ ਗਰਦਨ ਤੇ ਰੰਗ ਉਹਨਾਂ ਦਾ ਸਾਵਲਾ ਸੀ। ਉਹਨਾਂ ਨੂੰ ਤੱਕਿਆਂ ਭੁੱਖ ਲਹਿੰਦੀ ਸੀ। ਮਹਾਰਾਜ ਬੁੱਧ ਸਿੰਘ ਨੂੰ ਰਿਸ਼ਤੇ ਆਉਣ ਲੱਗੇ। ਕੁਝ ਸਾਲਾਂ ਦੇ ਹੋਏ ਤਾਂ 1824 ਈ:(ਸੰਮਤ-1881) ਵਿੱਚ ਉਹਨਾਂ ਦਾ ਮੰਗਣਾ ਮਾਦਪੁਰ ਜ਼ਿਲ੍ਹਾ ਲੁਧਿਆਣਾ ਦੇ ਰਾਮਗੜ੍ਹੀਏ ਪਰਵਾਰ ਦੀ ਬੱਚੀ ਬੀਬੀ ਸਾਹਿਬੋ ਨਾਲ ਕੀਤਾ ਗਿਆ ਅਤੇ ਦੋ ਸਾਲ ਬਾਅਦ ਵਿਆਹ ਕੀਤਾ ਗਿਆ।

"ਸਾਤ ਬਰਸ ਕੇ ਸੋਂ ਮਹਾਰਾਜ ਬੁੱਧ ਸਿੰਘ ਜੀ ਮਾਦਪੁਰ ਮੈ ਜਾਇ ਵਿਵਾਹ ਕੀਤਾ ਬੇਦ ਰੀਤੀ ਸੇ, ਕੁੜਮਾਂ ਨਾਲ ਰਸ ਰੀਤ ਰਹੀ ਬਾਬੇ ਜੱਸਾ ਸਿੰਘ ਕੀ ਰਾਮਦਾਸ ਪੁਰੇ ਆਏ। ਮਹਿਲ ਸਾਹਿਬ ਕੌਰ ਆਈ । ਮਾਈ ਸਦਾ ਕੌਰ ਤੇ ਬਾਬੇ ਜੱਸਾ ਸਿੰਘ ਕੋ ਵਧਾਈਆਂ ਮਿਲੀਆਂ।ਪਰਵਾਰ ਮੇਂ ਜੈਸਾ ਦੇਣਾ ਲੈਣਾ ਸੀ-ਸੋ ਦਿੱਤਾ ਲਿਆ।[3]

ਮਾਤਾ ਸਾਹਿਬ ਕੌਰ ਦੀ ਕੁੱਖੋ ਦੋ ਬੱਚੀਆਂ ਬੀਬੀ ਭਾਗੋ ਤੇ ਬੀਬੀ ਸਾਹਬੋ ਨੇ ਜਨਮ ਲਿਆ। ਸੰਨ 1888 ਈ. ਸਤਿਗੁਰੂ ਹਰੀ ਸਿੰਘ ਜੀ ਦਾ ਦੂਜਾ ਵਿਆਹ ਮਾਤਾ ਜੀਵਨ ਕੌਰ ਜੀ ਨਾਲ ਹੋਇਆ। ਸਤਿਗੁਰੂ ਰਾਮ ਸਿੰਘ ਦੇ ਬਚਨਾਂ ਅਨੁਸਾਰ 9 ਮਾਰਚ, 1890 ਈ. ਨੂੰ 14 ਵੇਂ ਗੁਰੂ ਪ੍ਰਤਾਪ ਸਿੰਘ ਦਾ ਜਨਮ ਮਾਤਾ ਜੀਵਨ ਕੌਰ ਜੀ ਦੇ ਕੁੱਖੋਂ ਹੋਇਆ।[4] ਸਤਿਗੁਰੂ ਹਰੀ ਸਿੰਘ ਜਿਹੜੇ ਰਾਮ ਵਿਛੋੜੇ ਦੇ ਡੰਗੇ ਹੋਏ ਸਨ। ਉਸ ਸਬੰਧੀ ਵਹਿਮੀ ਜੀ ਆਪ ਦੀ ਮਾਨਸਿਕ ਅਵਸਥਾ ਬਾਰੇ ਦੱਸਦੇ ਹਨ।

"ਪੁੱਤੀਂ ਗੰਢ ਪਵੇ ਸੰਸਾਰਿ" ਵਾਕ ਅਨੁਸਾਰ ਹੁਣ ਮੇਰਾ ਸੰਸਾਰ ਭੀ ਮੈਨੂੰ ਪਿਆਰਾ ਲੱਗਦਾ ਹੈ, ਕਿਉਂਕਿ ਇਸ ਵਿੱਚ ਮੇਰੇ ਬੜੇ ਪਰਤਾਪ ਵਾਲੇ ਪਲਣਾ ਏ ਖੇਡਣਾ ਏ, ਪੜਨਾ ਏ ਤੇ ਕਈ ਕੌਤਕ ਤੇ ਕਮਾਈ ਭਰੇ ਕੰਮ ਕਰਨੇ ਨੇ। ਨਹੀ ਤੋਂ ਪ੍ਰਤੀਮ ਦੇ ਬਦੇਸ਼ ਜਾਣ ਬਾਅਦ ਮੇਰਾ ਇਸ ਸੰਸਾਰ ਨਾਲ ਕੋਈ ਸਨੇਹ ਹੀ ਨਹੀਂ ਸੀ ਰਹਿ ਗਿਆ।[5]

15 ਅਕਤੂਬਰ 1892 ਈ: ਨੂੰ ਦੂਸਰੇ ਸਾਹਿਬਜ਼ਾਦੇ ਨਿਹਾਲ ਸਿੰਘ ਨੂੰ ਮਾਤਾ ਜੀਵਨ ਕੌਰ ਨੇ ਜਨਮ ਦਿੱਤਾ। ਸਤਿਗੁਰੂ ਹਰੀ ਸਿੰਘ ਜੀ ਦੇ ਤੀਸਰੇ ਸਾਹਿਬਜ਼ਾਦੇ ਨੇ 5 ਅਕਤੂਬਰ,1897 ਨੂੰ ਜਨਮ ਲਿਆ, ਸਾਹਿਬਜਾਦੇ ਦਾ ਨਾਮ ਗੁਰਦਿਆਲ ਸਿੰਘ ਰੱਖਿਆ ਗਿਆ।[6] ਸਤਿਗੁਰੂ ਹਰੀ ਸਿੰਘ ਨੇ ਸੱਚੀ-ਸੁੱਚੀ ਕਿਰਤ ਕਮਾਈ ਕੀਤੀ। ਵੱਡੇ ਵੀਰ ਨੂੰ ਅੱਡੇ ਉੱਤੇ ਪਿਤਾ ਨਾਲ ਕੰਮ ਕਰਦਾ ਦੇਖ ਕੇ ਇਹਨਾਂ ਤੇਸੇ-ਆਰੀ ਜਾ ਸਥਰੇ ਹਥੌੜੀ ਨਾਲ ਠੁਕ-ਠੁਕ ਕਰਨੀ ਸ਼ੁਰੂ ਕੀਤੀ। ਵੱਡਿਆਂ ਜਦ ਨਾਮ ਦੇ ਰੰਗ ਵਿੱਚ ਰਹਿਣਾ ਤਾਂ ਛੋਟਿਆਂ ਨੇ ਹੋਰ ਤਨਦੇਹੀ ਨਾਲ ਕੰਮ ਕਰਨਾ, ਉਹ ਪਿਤਾ ਦਾ ਹੱਥ ਵਟਾਉਣ ਤੋਂ ਸ਼ੁਰੂ ਹੋ ਕੇ ਸਾਫ ਸੁਥਰਾ, ਸੁਚੱਜਾ ਕੰਮ ਕਰਨ ਵਾਲੇ ਕਾਰੀਗਰ ਬਣੇ।[7] ਮਹਾਰਾਜ ਬੁੱਧ ਸਿੰਘ ਜੀ ਨੇ ਜ਼ਿੰਦਗੀ ਦਾ ਇਕੋਂ ਅਸੂਲ ਬਣਾਇਆ ਕਿ ਜਿਹੜਾ ਕੰਮ ਵੱਡੇ ਵੀਰ ਜਾਂ ਪਿਤਾ ਨੇ ਦੱਸਣਾ ਮੋੜਾ ਨਹੀ ਦੇਣਾ। ਕੰਮ ਕਰਨ ਵਿੱਚ ਢਿੱਲ ਵੀ ਨਹੀ ਵਰਤਣੀ, ਉੱਦਮ ਨਾਲ ਕੰਮ ਕਰਨਾ। ਘਰੋਂ ਖੇਤ ਖੇਤੋਂ ਦੁਕਾਨ।[8]

ਲੇਖਕ ਤਾਰਾ ਸਿੰਘ ਅਣਜਾਣ ਅਨੁਸਾਰ 1837 ਈ. ਵਿੱਚ ਮਹਾਰਾਜ ਰਾਮ ਸਿੰਘ ਦੇ ਫੌਜ ਵਿਚ ਭਰਤੀ ਹੋਣ ਤੋਂ ਬਾਅਦ ਘਰ ਦੇ ਕੰਮਾਂ ਦੀ ਜ਼ਿੰਮੇਵਾਰੀ ਮਹਾਰਾਜ ਬੁੱਧ ਸਿੰਘ ਉੱਪਰ ਆਈ। ਉਹ ਪਿਤਾ ਜੀ ਦੀ ਸਲਾਹ ਨਾਲ ਕੰਮ ਕਰਦੇ। ਉਹਨਾਂ ਨੇ ਵੇਖਿਆ ਕਿ ਉਹਨਾਂ ਦੇ ਪੈਲੀ ਨੂੰ ਵਾਹੁਣ ਬੀਜਣ ਦੀ ਹੀ ਲੋੜ ਸੀ, ਰਾਖੀ ਕਰਨ ਦੀ ਕੋਈ ਲੋੜ ਨਹੀਂ ਸੀ। ਲੋਕ ਤਾਂ ਆਪ ਹੀ ਬਾਬੇ ਦੀ ਪੈਲੀ ਵਿਚੋਂ ਸਾਗ ਗੰਧਲਾ ਨਾ ਤੋੜਨ ਤੇ ਪੱਠੇ ਵੱਢਣ ਬਾਰੇ ਚੇਤੰਨ ਸਨ। ਬਸ ਫਸਲ ਪੱਕਣ ਉੱਤੇ ਵੱਢ ਕੇ ਘਰ ਲੈ ਆਉਣੀ ਹੁੰਦੀ ਸੀ। ਕਾਰਖ਼ਾਨੇ ਜਾਂ ਅੱਡੇ ਉੱਤੇ ਵੀ ਕੋਈ ਬੁਹਤਾ ਕੰਮ ਨਹੀਂ ਸੀ। ਸੋ ਮਹਾਰਾਜ ਬੁੱਧ ਸਿੰਘ ਜੀ ਨੇ ਪਿਤਾ ਜੀ ਨਾਲ ਸਲਾਹ ਕਰਕੇ ਗੱਡਾ ਤਿਆਰ ਕਰ ਲਿਆ। ਗੱਡੇ ਉੱਤੇ ਲੋੜ ਅਨੁਸਾਰ ਪੋਠਾ-ਦੱਥਾ ਲਿਆਉਦੇਂ ਤੇ

ਦਾਣਾ-ਫੱਕਾ ਲੈ ਕੇ ਵੇਚਣ ਜਾਂਦੇ। ਆਪ ਨੇ ਕਿਰਾਏ ਤੇ ਗੱਡਾ ਵਾਹੁਣਾ ਵੀ ਸ਼ੁਰੂ ਕੀਤਾ। ਉਹ ਸਸਤਾ ਮਾਲ ਖ਼ਰੀਦ ਕੇ ਮਹਿੰਗਾ ਵੇਚਣ ਲਈ ਮੁਸਾਫ਼ਰੀ ਤੇ ਜਾਂਦੇ। ਉਹਨਾਂ ਪੂਰਾ ਹਿਸਾਬ-ਕਿਤਾਬ ਬਾਬਾ ਜੱਸਾ ਜੀ ਜਾਂ ਮਹਾਰਾਜ ਰਾਮ ਸਿੰਘ ਜੀ ਨੂੰ ਦੱਸਣਾ, ਵੱਡੇ ਭਰਾ ਦੇ ਹੁਕਮਾਂ ਅਨੁਸਾਰ ਮਹਾਰਾਜ ਬੁੱਧ ਸਿੰਘ ਨੇ ਘਰ ਉਸਾਰੀ ਲਈ ਇੱਟਾਂ ਪੱਥ ਕੇ ਢੇਰ ਲਾਏ, ਜਿਨ੍ਹਾਂ ਨਾਲ ਅਕਾਲ ਬੁੰਗਾ ਦੀ ਸਿਰਜਣਾ ਹੋਈ। ਗੁਰੂ ਹਰੀ ਸਿੰਘ ਦੇ ਕੋਲ ਦੋ ਬਲਦ ਤੇ ਇਕ ਲਵੇਰੀ ਸੀ। ਉਹ ਉਹਨਾਂ ਦੀ ਪੱਠੇ ਅਤੇ ਵੜੇਵੇਂ ਪਾ ਕੇ ਸੇਵਾ ਕਰਦੇ। ਉਹ ਇਹ ਸੋਚ ਕੇ, ਕਿ ਇਹਨਾਂ ਬੇਜ਼ੁਬਾਨਾਂ ਨੇ, ਮੂੰਹੋਂ ਬੋਲ ਕੇ ਕੁਝ ਨਹੀ ਮੰਗਣਾ ਸੋ, ਉਹਨਾਂ ਦਾ ਧਿਆਨ ਆਪ ਹੀ ਰੱਖਣਾ ਸੀ। ਜੇ ਉਹਨਾਂ ਨੂੰ ਵਾਹੁਣਾਂ ਜਾਂ ਉਹਨਾਂ ਦਾ ਦੁੱਧ ਪੀਣਾ ਹੈ ਤਾਂ ਆਪ ਹੀ ਸੰਭਾਲ ਕਰਨੀ ਹੈ।[9] ਸਤਿਗੁਰੂ ਹਰੀ ਸਿੰਘ ਨੂੰ ਗੱਡਾ ਵਾਹ ਕੇ ਪ੍ਰਾਪਤ ਕੀਤੇ ਨਫੇ ਦੀ ਤਸੱਲੀ ਸੀ। ਉਹਨਾਂ ਨੂੰ ਔਡੇ ਉੱਤੇ ਬੈਠ ਕੇ ਬਣਾਏ ਸਮਾਨ ਨੂੰ ਵੇਚ ਕੇ ਮਿਲੇ ਪੈਸਿਆਂ ਵਿੱਚ ਬਰਕਤ ਦਿਸਦੀ ਸੀ।ਉਹਨਾਂ ਨੂੰ ਵਾਹੀ ਕਰਕੇ ਧਰਤੀ ਦੀ ਹਿੱਕ ਪਾੜ ਕੇ ਬੀਜੀ ਫਸਲ ਲਹਿਲਹਰਾਉਂਦੀ ਵੇਖ ਕੇ ਮਸਤੀ ਆ ਜਾਂਦੀ ਸੀ ਅਤੇ ਦਾਣਿਆਂ ਦਾ ਬੋਹਲ ਘਰ ਲਿਆ ਕੇ, ਮੁੜਕੇ ਦੀ ਖੁਸ਼ਬੋ ਨਾਲ ਪ੍ਰਾਪਤ ਕੀਤੀ ਰੋਟੀ ਵਿੱਚ ਵੱਖਰੀ ਮਿਠਾਸ ਸੁਆਦ-ਸੁਆਦ ਕਰ ਦਿੰਦੀ ਸੀ। ਉਨ੍ਹਾਂ ਦਾ ਕਿਰਤੀ ਹੋਣਾ ਆਲੇ ਦੁਆਲੇ ਵਿਚ ਉਹਨਾਂ ਦੀ ਖੁਸ਼ਬੋ ਫੈਲਾ ਰਿਹਾ ਸੀ।[10]

ਪਿੰਡ ਦੇ ਸਿੱਧੇ ਸਾਦੇ ਛਲ ਕਪਟ ਰਹਿਤ ਵਾਤਾਵਰਣ ਵਿਚ ਵਿਚਰ, ਇਹਨਾਂ ਨੇ ਪਿਤਾ ਅਤੇ ਵੱਡੇ ਭਾਈ ਦੀ ਅਗਵਾਈ ਹੇਠ ਬੁਹਤ ਕੁਝ ਗ੍ਰਹਿਣ ਕੀਤਾ। ਆਲੇ ਦੁਆਲੇ ਦੇ ਮਨੁੱਖੀ ਭਾਈਚਾਰੇ ਤੇ ਕੁਦਰਤੀ ਮਾਹੌਲ ਨੇ ਆਪ ਨੂੰ ਆਪਣੇ ਹੋਰ ਨੇੜੇ ਕਰ ਲਿਆ। ਉਸ ਨਾਲ ਆਪ ਨੂੰ ਮੋਹ ਪੈ ਗਿਆ। ਇਸ ਮਾਹੌਲ ਵਿਚ ਜਿਥੇ ਆਪ ਦਾ ਨਰੋਆ ਸਰੀਰ ਜਵਾਨ ਹੋਇਆ, ਉੱਥੇ ਆਪ ਅੰਦਰ ਮਨੋਭਾਵਾਂ ਦੀ ਪਵਿੱਤਰਤਾ ਤੇ ਦ੍ਰਿੜ ਇਰਾਦੇ ਨੇ ਵੀ ਘਰ ਕਰ ਲਿਆ। ਨਾਮਧਾਰੀ ਪੰਥ ਦੀ ਸਾਜਨਾ ਤੋਂ ਬਾਅਦ ਵੀ ਮਹਾਰਾਜ ਬੁੱਧ ਸਿੰਘ ਆਪਣੇ ਰੰਗ ਵਿਚ ਕਾਰ-ਵਿਹਾਰ ਕਰਦੇ ਰਹੇ। ਮਹਾਰਾਜ ਹਰੀ ਸਿੰਘ ਜੀ ਆਪਣੀ ਕਿਰਤ ਕਮਾਈ ਵਿੱਚ ਲੱਗੇ ਰਹਿੰਦੇ। ਉਹਨਾਂ ਆਪਣਾ ਰਾਹ ਚੁਣ ਲਿਆ ਸੀ ਕਿ ਸਤਿਗੁਰੂ ਜੀ ਨਾਲ ਉਂਵ ਤਾਂ ਧਿਰ ਬਣਾ ਕੇ ਖਲੋਣਾ ਹੈ। ਪਰ ਆਪਣੇ ਕੰਮ ਨਾਲ ਕੰਮ ਰੱਖਣਾ ਹੈ। ਆਪਣੇ ਭਰਾ ਦੀ ਵੱਧ ਰਹੀ ਮਾਣ ਪ੍ਰਤਿਸ਼ਠਾ ਦਾ ਮਹਾਰਾਜ ਹਰੀ ਸਿੰਘ ਨੇ ਕੋਈ ਲਾਭ ਨਹੀ ਲਿਆ। ਲੋੜ ਅਨੁਸਾਰ ਕੰਮ-ਕਾਰ ਵਿਚ ਸਤਿਗੁਰੂ ਜੀ ਦਾ ਹੱਥ ਵਟਾਉਣਾ ਤੇ ਮਾਤਾ ਪਿਤਾ ਦੀ ਸੇਵਾ ਕਰਨੀ। ਜਦੋਂ ਉਹ ਭੈਣੀ ਸਾਹਿਬ ਹੁੰਦੇ ਕਥਾ ਕੀਰਤਨ ਸੁਣਦੇ, ਸਤਿਗੁਰੂ ਜੀ ਬਚਨ ਬਿਲਾਸ ਕਰਦੇ ਤਾਂ ਉਹ ਅੱਗੋਂ ਸਤਿਬਚਨ ਹੀ ਕਹਿੰਦੇ ਸੀ। ਭੈਣੀ ਸਾਹਿਬ ਲੋਹ ਲੰਗਰ ਤਪਦਾ ਪਰ ਮਹਾਰਾਜ ਬੁੱਧ ਸਿੰਘ ਅਤੇ ਉਹਨਾਂ ਦਾ ਪਰਿਵਾਰ ਆਪਣੇ ਘਰ ਹੀ ਪ੍ਰਸ਼ਾਦਾ ਪਾਣੀ ਬਣਾਉਂਦੇ, ਛਕਦੇ ਤੇ ਸੌਖਾ ਗੁਜ਼ਾਰਾ ਕਰਦੇ। ਸ੍ਰੀ ਬੁੱਧ ਸਿੰਘ ਜੀ ਆਪਣੀ ਕਿਰਤ ਕਮਾਈ ਵਿਚੋ ਲੰਗਰ ਵਿੱਚ ਹਿੱਸਾ ਪਾਉਂਦੇ ਸਨ। ਉਹ ਆਏ ਗਏ ਨੂੰ ਪ੍ਰਸ਼ਾਦਾ ਪਾਣੀ ਵੀ ਛਕਾਉਂਦੇ ਸਨ। ਬੀਬੀ ਸਾਹਿਬ ਕੌਰ ਵੀ ਖਿੜੇ ਮੱਥੇ ਸੇਵਾ ਕਰਦੀ। ਪੰਥ ਦੀ ਰਹਿਨੁਮਾਈ ਦੀ ਜ਼ਿੰਮੇਵਾਰੀ ਵੀ ਆਪ ਨੇ ਪੂਰਨ ਦ੍ਰਿੜਤਾ ਤੇ ਸਿਦਕ ਨਾਲ ਨਿਭਾਈ। ਮਾਤਾ ਜੀਵਨ ਕੌਰ ਜੀ ਨੇ ਸ੍ਰੀ ਭੈਣੀ ਸਾਹਿਬ ਦੀ ਲੰਗਰ ਸੇਵਾ ਨੂੰ ਸੰਸਾਰ ਵਿੱਚ ਰੋਸ਼ਨ ਕੀਤਾ। ਗੁਰੂ ਹਰੀ ਸਿੰਘ 21-21 ਮਾਲਾ ਭਜਨ ਦੀਆਂ ਕਰਦੇ ਸਨ।

ਜਬਰ ਓਹੀ ਕਰਦਾ ਹੈ ਜਿਹੜਾ ਤਾਕਤ ਦੇ ਨਸ਼ੇ ਵਿਚ ਗਲਤਾਨ ਹੋਵੇ। ਤਾਕਤ ਤਾਂ ਹੱਥਿਆਰਾਂ ਦੀ ਹੁੰਦੀ ਹੈ, ਜਿਹੜੇ ਜੇਤੂ ਹਾਕਮਾਂ ਦੇ ਹੱਥਾਂ ਵਿੱਚ ਵੱਧ ਹੁੰਦੇ ਹਨ। ਜੇਤੂ ਨੂੰ ਆਪਣੀ ਸੱਤਾ ਦੇ ਖੁਸਣ ਦਾ ਸਦਾ ਤੋਂ ਡਰ ਬਣਿਆ ਰਹਿੰਦਾ ਹੈ। ਸੋ ਉਹ ਸਦਾ ਹਥਿਆਰ ਨੂੰ ਸਾਣ ਉੱਤੇ ਚਾੜ੍ਹ ਕੇ ਰੱਖਦਾ ਹੈ, ਤੇ ਕਿਤੋਂ ਵੀ ਉਸਦੇ ਰਾਜ ਨੂੰ ਖਤਰੇ ਦੀ ਗੰਧ ਆਵੇ ਤਾਂ ਵਾਹੁਣ ਤੋਂ ਗੁਰੇਜ਼ ਨਹੀ ਕਰਦਾ। ਆਮ ਵਿਅਕਤੀ ਜ਼ਾਲਮ ਦਾ ਜ਼ੁਲਮ ਤਾਂ ਸਹਿੰਦਾ ਹੈ, ਪਰ ਸਬਰ ਨਾਲ ਭਾਣੇ ਨੂੰ ਮਿੱਠਾ ਕਰਕੇ ਨਹੀਂ ਮੰਨਦਾ। ਇਸ ਜਬਰ ਤੇ ਸਬਰ ਵਿੱਚਲੀ ਸਥਿਤੀ ਦਾ ਅਭਾਸ ਮਹਾਰਾਜ ਹਰੀ ਸਿੰਘ ਨੂੰ ਜਨਵਰੀ 1872 ਈ. ਵਿੱਚ ਹੋ ਗਿਆ। 1872 ਈ. ਵਿਚ ਕੂਕਿਆਂ ਨੂੰ ਤੋਪਾਂ ਨਾਲ ਸ਼ਹੀਦ ਕੀਤਾ ਗਿਆ। ਉਨ੍ਹਾਂ ਦਾ ਕਸੂਰ ਕੇਵਲ ਬੁੱਚੜ ਬੱਧ ਕਰਨ ਵਾਲਿਆਂ ਨੂੰ ਸੋਧਾ ਲਾਉਣਾ ਸੀ। ਬਿਨਾਂ ਕੋਈ ਕੇਸ ਦਰਜ ਕੀਤੇ ਬੇਰਹਿਮੀ, ਤੋਪਾਂ ਨਾਲ ਕਤਲ, ਨਾਮਧਾਰੀਆਂ ਤੇ ਜਬਰ ਸੀ। ਸਰਕਾਰ ਇਸ ਘਟਨਾ ਦੀ ਜ਼ਿੰਮੇਵਾਰੀ ਮਹਾਰਾਜ ਸਤਿਗੁਰੂ ਰਾਮ ਸਿੰਘ ਨੂੰ ਆਪਣੇ ਸਿਰ ਲੈਣ ਲਈ ਦਬਾਅ ਬਣਾ ਰਹੀ ਸੀ। ਪਰ ਮਹਾਰਾਜ ਬੁੱਧ ਸਿੰਘ ਭਰਾ ਪਿਆਰ ਦੇ ਮੋਹੇ ਸਾਰਾ ਇਲਜ਼ਾਮ ਆਪਣੇ ਸਿਰ ਲੈਣ ਲਈ ਅਰਜ਼ ਕਰਦੇ ਸਨ। ਦੋਹਾਂ ਭਰਾਵਾਂ ਵਿਚ ਰਾਮ ਅਤੇ ਲਛਮਣ ਵਾਂਗ ਪਿਆਰ ਸੀ। ਸਰਕਾਰੀ ਵਧੀਕੀ ਨਾਲ ਡੇਰੇ ਦੀ ਤਲਾਸ਼ੀ ਲਈ ਗਈ। ਮਰਿਯਾਦਾ ਭੰਗ ਕੀਤੀ ਗਈ।ਲੰਗਰਾ ਸੇਵਾ ਦੀਆਂ ਰਸਦਾਂ ਨੂੰ ਲੁੱਟਿਆ ਗਿਆ। ਖਜ਼ਾਨੇ ਨੂੰ ਕਬਜੇ 'ਚ ਲਿਆ ਗਿਆ। ਸਤਿਗੁਰਾਂ ਦੇ ਘਰ ਨੂੰ ਕੈਦ ਖਾਨਾਂ ਬਣਾਇਆ ਗਿਆ। ਅੰਦਰੋਂ ਬਾਹਰ ਤੇ ਬਾਹਰੋਂ ਅੰਦਰ ਜਾਣ ਤੇ ਮਨਾਹੀ ਕਰ ਦਿੱਤੀ ਗਈ। ਪੰਜ ਤੋਂ ਵੱਧ ਕੂਕੇ ਇਕੱਠੇ ਹੋਣ ਤੇ ਮਨਾਹੀ ਸੀ। ਹਰ ਸਰਕਾਰੀ ਅਫਸਰ ਮਨਮਰਜ਼ੀ ਅਨੁਸਾਰ ਨਾਮਧਾਰੀਆਂ ਤੇ ਜ਼ੁਲਮ ਕਰਦਾ। ਨਾਮਧਾਰੀਆਂ ਨੂੰ ਹਿਰਾਸਤ 'ਚ ਲੈ ਕੇ ਮਹਿੰਗੀਆਂ ਜਮਾਨਤਾਂ ਤੇ ਛੱਡਿਆ ਜਾਂਦਾ। ਸਤਿਗੁਰੂ ਰਾਮ ਸਿੰਘ ਨੂੰ ਹਿਰਾਸਤ ਵਿਚ ਲੈ-ਕੇ ਨਜ਼ਰਬੰਦ ਕੀਤਾ ਗਿਆ। ਕਈ ਡਰਦਿਆਂ ਨੇ ਕੂਕ-ਪੁਣਾਂ ਛੱਡਿਆ, ਨਾਮਧਾਰੀਆਂ ਦੇ ਪਾਠਾਂ ਤੇ ਵੀ ਮਨਾਹੀ ਲਾਈ ਗਈ। ਸਾਰੇ ਪੰਜਾਬ ਦੇ ਸਿੱਖ ਸਰਦਾਰਾਂ, ਮਹੰਤਾਂ, ਰਾਜਿਆਂ, ਮਹਾਰਾਜਿਆਂ ਨੇ ਸਰਕਾਰ ਦੀਆਂ ਸ਼ਖਤੀਆਂ ਦੀ ਪ੍ਰੋੜ੍ਹਤਾ ਕੀਤੀ। ਉਨ੍ਹਾਂ ਨੇ ਆਪਣੇ ਖੇਤਰਾਂ ਵਿੱਚ ਵੀ ਨਾਮਧਾਰੀਆਂ ਤੇ ਜ਼ੁਲਮ ਕੀਤੇ। ਉਹਨਾਂ ਦੀਆਂ ਜ਼ਮੀਨਾ ਜਬਤ ਕੀਤੀਆਂ, ਤਸੀਹੇ ਦਿੱਤੇ। ਮਹਾਰਾਜਾ ਫਰੀਦਕੋਟ, ਮਹਾਰਾਜਾ ਪਟਿਆਲਾ ਤੇ ਕਪੂਰਥਲਾ ਨੇ ਅੰਗਰੇਜ਼ੀ ਸਰਕਾਰ ਨੂੰ ਖੁਸ਼ ਕਰਨ ਲਈ ਨਾਮਧਾਰੀਆਂ ਵਿਰੁੱਧ ਕਾਰਵਾਈਆਂ ਕੀਤੀਆ।

ਮਹਾਰਾਜ ਬੁੱਧ ਸਿੰਘ ਜੀ ਅੰਗਰੇਜ਼ ਤੇ ਗੈਰ-ਅੰਗਰੇਜ਼ ਪਰ ਅੰਗਰੇਜ਼ਾਂ ਦੇ ਵਫਾਦਾਰ ਲੋਕਾਂ ਵਲੋਂ ਜ਼ੁਲਮ, ਜਾਬਰ, ਅੱਤਿਆਚਾਰ ਤੇ ਵਿਰੋਧ ਨੂੰ ਬੜੇ ਧੀਰਜ ਨਾਲ ਸਹਿਣ ਕਰਦੇ ਰਹੇ। ਸਖ਼ਤੀਆਂ ਦੇ ਇਸ ਝੱਖੜ ਦਾ ਆਪ ਨੇ ਕਿੰਝ ਮੁਕਾਬਲਾ ਕੀਤਾ ਕਿੰਝ ਹਰ ਜਬਰ ਦਾ ਜਵਾਬ ਸਬਰ ਨਾਲ ਦੇ ਕੇ ਅੰਗਰੇਜ਼ਾਂ ਵਲੋਂ ਨਾਮਧਾਰੀ ਸਿੱਖਾਂ ਵਿਰੁੱਧ ਲਿਆਂਦੇ ਭੁਚਾਲ ਵਿਚ ਢਹਿ ਢੇਰੀ ਹੋਈ ਨਾਮਧਾਰੀ ਪੰਥ ਰੂਪ ਅਬਾਦੀ ਦੇ ਮਲਬੇ ਵਿੱਚੋ ਫਿਰ ਨਵਉਸਾਰੀ ਸ਼ੁਰੂ ਕੀਤੀ, ਇਹ ਆਪ ਜੀ ਦੇ ਧੀਰਜ, ਠਰੰਮੇ, ਸਹਿਜਤਾ, ਸ਼ਾਂਤ ਸੁਭਾਅ ਦੇ ਹੀ ਹਿੱਸੇ ਆਈ ਹੈ।[11]

### ਨਾਮਧਾਰੀ ਪੰਥ ਦੀ ਰਹਿਨੁਮਾਈ ਤੇ ਅੰਗਰੇਜ਼ੀ ਸਰਕਾਰ ਵਿਰੁੱਧ ਅਜ਼ਾਦੀ ਲਈ ਸੰਘਰਸ਼

ਸਤਿਗੁਰੂ ਰਾਮ ਸਿੰਘ ਜੀ ਆਪਣੇ ਵੀਰ ਤੇ ਸਮਰਪਿਤ ਸਿੱਖਾਂ ਦੀ ਸਮਰੱਥਾ ਤੇ ਗੁਣਾਂ ਤੋਂ ਜਾਣੂ ਸਨ। ਉਹਨਾਂ ਨੇ ਸੰਗਤ ਵਿਚ ਮਹਾਰਾਜਾ ਬੁੱਧ ਸਿੰਘ ਦੇ ਵਿਚਰਨ ਦਾ ਸਮਾਂ ਮਹਿਸੂਸ ਕਰਦਿਆਂ ਜੂਨ 1871 ਈ: ਵਿਚ ਹਲ ਵਾਹੁਣ ਜਾਂਦਿਆਂ ਨੂੰ ਰੋਕ ਲਿਆ ਅਤੇ ਨਾਮ ਸਿਮਰਨ ਤੇ ਪੰਥ ਸੇਵਾ ਲਈ ਹੁਕਮ ਕੀਤਾ। ਸੰਗਤਾਂ ਕੋਲੋਂ ਦੋਹਾਂ ਸਤਿਗੁਰਾਂ ਵਿੱਚ ਕੋਈ ਫ਼ਰਕ ਨਾ ਹੋਣ ਦਾ ਭਰੋਸਾ ਲਿਆ। ਮਹਾਰਾਜਾ ਬੁੱਧ ਸਿੰਘ ਦਾ ਬਹੁਤਾ ਸਮਾਂ ਗੁਰਦੁਆਰਾ ਸਾਹਿਬ ਬੀਤਦਾ ਤੇ ਉਹ ਸਾਧ ਸੰਗਤ ਦੀ ਗੱਲਬਾਤ ਵੱਲ ਧਿਆਨ ਦੇਂਦੇ। ਉਹ ਵੀ ਹੁਣ ਅੰਗਰੇਜ਼ਾਂ ਦੀਆਂ ਕੁਟਿਲ ਚਾਲਾਂ ਨੂੰ ਨੇੜਿਓ ਸਮਝਣ ਲੱਗ ਪਏ ਸਨ। ਸਤਿਗੁਰੂ ਰਾਮ ਸਿੰਘ ਜੀ ਨੂੰ 17 ਜਨਵਰੀ, 1872 ਈ: ਨੂੰ ਹਿਰਾਸਤ ਵਿਚ ਲੈਣ ਸਮੇਂ ਸਤਿਗੁਰੂ ਰਾਮ ਸਿੰਘ ਜੀ ਦੇ ਇਸ਼ਾਰੇ ਅਨੁਸਾਰ ਸਾਰੀ ਸੰਗਤ ਮਹਾਰਾਜ ਬੁੱਧ ਸਿੰਘ ਦੇ ਕਦਮਾਂ ਮਗਰ ਤੁਰੀ। ਇਸ ਸਮੇਂ ਮਹਾਰਾਜ ਬੁੱਧ ਸਿੰਘ ਨੇ ਨਾਮਧਾਰੀ ਪੰਥ ਦੇ ਭਵਿੱਖ ਬਾਰੇ ਨਵੇਂ ਸਿਰਿਉਂ

ਵਿਉਂਤਬੰਦੀ ਕਰਨੀ ਸੀ। ਮਹਾਰਾਜ ਬੁੱਧ ਸਿੰਘ ਜੀ ਦੀ ਗੁਰੂ ਕੀ ਕਾਰ ਸੰਭਾਲਣ ਬਾਅਦ ਪਹਿਲੀ ਲੋੜ ਸਿੱਖਾਂ ਦੇ ਉਦਾਸ ਚਿਹਰਿਆਂ ਅਤੇ ਵੈਰਾਗੇ ਨੈਣਾਂ ਵਿਚ ਨੂਰ ਲਿਆਉਣਾ ਸੀ। ਇਸ ਲਈ ਨਾਮ ਬਾਣੀ ਨੂੰ ਉਚਿਤ ਸਮਝਿਆ ਗਿਆ। ਸਮੇਂ ਦੀ ਲੋੜ ਅਨੁਸਾਰ ਅਖੰਡ ਪਾਠਾਂ ਦੀ ਰੀਤ ਤੋਰੀ।

ਮਹਾਰਾਜ ਬੁੱਧ ਸਿੰਘ ਨੂੰ ਪਤਾ ਨਹੀਂ ਸੀ ਕਿ ਕੌਣ ਕਿੱਥੇ ਨਜਰਬੰਦ ਹੈ। ਉਹ ਸਤਿਗੁਰੂ ਜੀ ਦਾ ਥਾਂ ਟਿਕਾਣਾ ਜਾਨਣ ਲਈ ਯਤਨਸ਼ੀਲ ਸਨ। ਸੂਬੇ ਸਾਹਿਬਾਨ ਦੇ ਪਰਿਵਾਰ ਚਿੰਤਿਤ ਸਨ। ਪਰ ਸੁਰਾਗ ਕਿਵੇ ਮਿਲੇ? ਸਭ ਸਬਰ ਕਰਕੇ ਉਚਿੱਤ ਸਮੇਂ ਦੀ ਉਡੀਕ ਵਿੱਚ ਸਨ। ਮਹਾਰਾਜ ਬੁੱਧ ਸਿੰਘ ਨੇ ਸਤਿਗੁਰੂ ਰਾਮ ਸਿੰਘ ਨੂੰ ਮਿਲਣ ਲਈ ਅਰਜੀਆਂ ਵੀ ਪਾਈਆਂ, ਪਰ ਅੰਗਰੇਜ਼ੀ ਸਰਕਾਰ ਨੇ ਉਹਨਾਂ ਨੂੰ ਮਨਜ਼ੂਰੀ ਨਹੀ ਦਿੱਤੀ। ਸਰਕਾਰ ਨੇ ਕਿਸੇ ਨੂੰ ਸੂਹ ਨਾ ਦਿੱਤੀ ਕਿ ਸਤਿਗੁਰੂ ਕਿੱਥੇ ਹਨ। ਸਿਆਲ 1874 ਈ. ਵਿਚ ਬਾਬਾ ਦਰਬਾਰਾ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਬਾਰੇ ਪਤਾ ਲੱਗਿਆ। ਉਨ੍ਹਾਂ ਮਹਾਰਾਜ ਬੁੱਧ ਸਿੰਘ ਜੀ ਨੂੰ ਦੱਸਿਆ ਅਤੇ ਫਿਰ ਭੇਸ ਬਦਲ ਕੇ ਇਕੱਲਿਆਂ ਮਿਲਣ ਰੰਗੂਣ ਚਲੇ ਗਿਆ ਤੇ ਸਤਿਗੁਰੂ ਦੇ ਦਰਸਨ ਕਰ, ਹੁਕਮਨਾਮੇ ਲਿਆ ਕੇ ਦਿੱਤੇ। ਇਹਨਾਂ ਹੁਕਮ-ਨਾਮਿਆਂ ਵਿਚ ਸਤਿਗੁਰੂ ਜੀ ਨੇ ਮਹਾਰਾਜ ਬੁੱਧ ਸਿੰਘ ਨੂੰ ਗੱਦੀ ਦੀ ਦਾਤ ਬਖਸ਼ਿਸ਼ ਕੀਤੀ। ਭੈਣੀ ਸਾਹਿਬ ਦੇ ਗੁਰਦੁਆਰੇ ਦੇ ਅੰਦਰ ਰਹਿੰਦੇ ਸਿੱਖਾਂ ਦੇ ਇਕੱਠ ਵਿਚ ਹੁਕਮਨਾਮਾ ਪੜ੍ਹਿਆ ਗਿਆ।

ਅੱਜ ਤੋਂ ਇਹ ਹਰੀ ਸਿੰਘ ਹੋਇਆ।
ਇਹਨੂੰ ਸਿਰ ਕਰਤਾ ਜਾਨਣਾ
ਬਖਸ਼ ਸਕੇਗਾ ਮੇਰੇ ਧੱਕਿਆ ਨੂੰ ਇਹ
ਮੈ ਨਹੀ ਸਕਾਗਾਂ ਬਖਸ਼
ਇਹਦੇ ਧੱਕਿਆ ਨੂੰ ....[12]

ਸੰਗਤਾਂ ਨੇ ਹੁਕਮ ਅਨੁਸਾਰ ਮਹਾਰਾਜ ਬੁੱਧ ਸਿੰਘ ਨੂੰ ਤਖ਼ਤ ਚਵਰ ਦੇ ਮਾਲਕ ਸਤਿਗੁਰੂ ਹਰੀ ਸਿੰਘ ਜੀ ਨੂੰ ਗੁਰੂ ਸਵੀਕਾਰ ਕੀਤਾ ਤੇ ਨਮਸਕਾਰ ਕੀਤੀ। ਇਸ ਹੁਕਮਨਾਮੇ ਤੋਂ ਬਾਦ ਇਕ ਨਵੀ ਤਰ੍ਹਾਂ ਦੀਆਂ ਜ਼ਿੰਮੇਵਾਰੀਆਂ ਗੁਰੂ ਹਰੀ ਸਿੰਘ ਜੀ ਤੇ ਆਈਆਂ। ਨਾਮਧਾਰੀ ਸਿੱਖਾਂ ਵਿੱਚ ਇੱਕ ਨਵੀ ਤਰ੍ਹਾਂ ਦਾ ਚਰਚਾ ਤੇ ਪਰਚਾਰ ਛਿੜ ਗਿਆ। ਇਹ ਖ਼ਬਰ ਕੰਨੋ ਕੰਨੀ ਦਰਸ਼ਨ ਕਰਨ ਆਏ ਸਿੱਖਾਂ ਰਾਹੀਂ ਸਾਰੇ ਪੰਜਾਬ ਦੇ ਨਾਮਧਾਰੀ ਸਿੱਖਾ ਦੇ ਕੰਨਾਂ ਵਿੱਚ ਮਿਸ਼ਰੀ ਘੋਲਣ ਲੱਗੀ। ਕੁਛ ਸਧਾਰਨ ਪਰ ਨਿਰਆਸਰਾ ਭਗਤ-ਹਿਰਦਿਆਂ ਨੂੰ ਉਨ੍ਹਾਂ ਦੇ ਕਰਮਾਂ, ਬਚਨਾਂ ਅਤੇ ਦਰਸ਼ਨਾਂ ਵਿਚ ਗੁਰੂ ਰਾਮ ਸਿੰਘ ਦਾ ਰੂਪ ਨਜਰ ਪੈਣ ਲੱਗਾ ਅਤੇ ਅਜਿਹਿਆਂ ਸਭ ਸਿੱਖਾਂ ਨੇ ਸੁੱਤੇ ਸਿੱਧ ਹੀ ਸਤਿਗੁਰੂ ਹਰੀ ਸਿੰਘ ਜੀ ਨੂੰ ਇਕ ਆਪਣਾ ਨਾਮ ਦੇ ਦਿੱਤਾ ("ਜੋਤ ਕਾ ਜਾਮਾ") ਗੁਰੂ ਹਰੀ ਸਿੰਘ ਜੀ ਨੂੰ ਮਲਬੇ ਦੇ ਢੇਰ ਦੀ ਮਾਲਕੀ ਮਿਲੀ ਤੇ ਹੁਕਮ ਹੋਇਆ ਕਿ ਉਸ ਵਿਚੋਂ ਮੁੜ ਮੰਦਰ ਉਸਾਰਨਾ ਹੈ। ਸੋ ਇਸ ਮੰਦਰ ਦੀ ਉਸਾਰੀ ਲਈ ਆਪਨੇ ਹੇਠ ਲਿਖੇ ਕਾਰਜ ਕਰਨ ਨੂੰ ਪਹਿਲ ਦਿੱਤੀ :

1. ਸ੍ਰੀ ਭੈਣੀ ਸਾਹਿਬ ਦੇ ਡੇਰੇ ਦੀ ਹਾਲਤ ਨੂੰ ਬਹਾਲ ਰੱਖਣਾਂ ਅਤੇ ਉਨੱਤ ਕਰਨਾ।
2. ਗੁਰੂ ਕੇ ਲੰਗਰ ਦੀ ਕਾਰ ਨੂੰ ਜਿਉਂ ਕਾ ਤਿਉਂ ਚਲਾਣਾ।
3. ਨਾਮਧਾਰੀ ਸਿੱਖਾਂ ਵਿੱਚ ਛਾਏ ਹੋਏ ਹਰਾਸ ਨੂੰ ਖਤਮ ਕਰਨਾ, ਘਬਰਾਹਟ ਦੂਰ ਕਰਕੇ ਮੁੜ ਆਸ਼ਾ ਦਾ ਦੀਪਕ ਜਲਾਣਾ।
4. ਗੁਰੂ ਸਿੱਖੀ ਦੇ ਪਰਚਾਰ ਅਤੇ ਪਰਸਾਰ ਪੂਰਵ ਨਿਸਚਿਤ ਲੀਹਾਂ ਤੇ ਕਰਨਾ।
5. ਭਜਨ-ਪੂਜਾ ਪਾਠ ਆਦਿ ਨੂੰ ਪਹਿਲਾਂ ਵਾਂਗ ਹੀ ਬਹਾਲ ਕਰਨਾ।
6. ਲੋਕ ਜੀਵਨ ਵਿਚ ਸਦਾਚਾਰ ਨੂੰ ਉਤਸ਼ਾਹਿਤ ਕਰਨਾ।
7. ਬਰਤਾਨਵੀ ਸਰਕਾਰ ਦੀਆਂ ਕੁਟਿਲ ਨੀਤੀਆਂ ਦਾ ਅਤੀ ਬਾਰੀਕੀ ਅਤੇ ਚਤੁਰਤਾ ਨਾਲ ਸਾਹਮਣਾ ਕਰਨਾ।
8. ਨਾਮਧਾਰੀਆਂ 'ਚੋਂ ਦੇਸ਼ ਅਜਾਦੀ ਦੀ ਤੱਤਪਰਤਾ ਨੂੰ ਮਰਨ ਮਿਟਣ ਨਹੀ ਦੇਣਾ।
9. ਗਊ ਰੱਖਿਆ ਲਈ ਤੱਤਪਰਤਾ।

ਸਤਿਗੁਰੂ ਹਰੀ ਸਿੰਘ ਜੀ ਭਾਵੇ 1872 ਈ. ਤੋਂ ਅਖੰਡ ਪਾਠ ਕਰਵਾ ਰਹੇ ਸਨ। ਪਰ ਆਪ ਨੇ ਸਤਿਗੁਰੂ ਰਾਮ ਸਿੰਘ ਵਲੋਂ ਪ੍ਰਮਾਣਿਤ ਤੇ ਪ੍ਰਾਪਤ ਵਿਧੀ ਅਨੁਸਾਰ 1875 ਈ. ਤੋਂ ਅਖੰਡ ਪਾਠ ਸ਼ੁਰੂ ਕਰਵਾ ਦਿੱਤੇ।
ਪ ਾ ਠ
ਛੇਤੀ ਤੋਂ ਛੇਤੀ ਅਤੇ ਮਰਯਾਦਾ ਅਨੁਸਾਰ ਕਰਨੇ ਸਨ। ਸੋ ਦੀਪ ਕੁੰਭ, ਸਮੱਗਰੀ, ਧੂਪੀਏ ਸਹਿਤ ਅਖੰਡ ਪਾਠ ਸਤਿਗੁਰੂ ਹਰੀ ਸਿੰਘ ਜੀ ਨੇ ਕਰਵਾਏ। ਸਤਿਗੁਰੂ ਹਰੀ ਸਿੰਘ ਜੀ ਨੇ 500 ਦੇ ਕਰੀਬ ਅਖੰਡ ਪਾਠ ਤੇ 1100 ਦੇ ਕਰੀਬ ਸਹਿਜ ਪਾਠ ਕੀਤੇ ਅਤੇ ਕਰਵਾਏ। ਆਪ ਨੇ ਅਰਦਾਸ ਦਾ ਮਿਆਰੀਕਰਨ ਕੀਤਾ। ਪਹਿਲਾਂ ਕੋਈ ਪਾਤਸ਼ਾਹੀ ਦਸ, ਕੋਈ ਗਿਆਰਾਂ ਕਹਿ ਕੇ ਅਰਦਾਸ ਕਰਦਾ ਸੀ। ਆਪ ਨੇ ਪਾਤਸ਼ਾਹੀ ਬਾਰ੍ਹਵੀਂ ਕਹਿ ਅਰਦਾਸ ਸ਼ੁਰੂ ਕਰਵਾਈ।[13] ਆਪ ਨੇ ਹਵਨ ਦੀਆਂ ਪੰਜ ਬਾਣੀਆਂ ਵਿਚ ਦੋ ਹੋਰ ਬਾਣੀਆਂ ਚੰਡੀ ਦੀ ਵਾਰ ਤੇ ਉਗ੍ਰਦੰਤੀ ਦਾ ਪਾਠ ਕਰਨ ਦਾ ਹੁਕਮ ਕੀਤਾ। ਸਤਿਗੁਰੂ ਹਰੀ ਸਿੰਘ ਜੀ ਦੇ ਤਿੰਨ ਬਚਨ ਪ੍ਰਮੁਖ ਹਨ :

1. ਬਾਣੀ ਕੰਠ ਕਰਨੀ 2. ਵਿਦਿਆ ਪੜ੍ਹਨੀ 3. ਭਜਨ ਕਰਨਾ

ਸਤਿਗੁਰੂ ਹਰੀ ਸਿੰਘ ਜੀ ਦਾ ਸਭ ਤੋਂ ਪਹਿਲਾ ਪ੍ਰਮੁੱਖ ਕੰਮ ਸ੍ਰੀ ਭੈਣੀ ਸਾਹਿਬ ਦੀ ਮਰਯਾਦਾ ਤੇ ਸੁੱਚ ਪਵਿਤਰਤਾ ਮੁੜ ਕਾਇਮ ਕੀਤੀ, ਨਹੀ ਤਾਂ ਪੁਲਿਸ ਗਾਰਦ ਸਣੇ ਜੁੱਤੀਆਂ ਅੰਦਰ ਆ ਵੜੀ ਸੀ। ਆਪ ਨੇ ਰਾਮਸਰ ਕੋਲ ਕੋਠੀ ਬਣਵਾਈ। ਉਥੇ ਛੰਨਾ ਢਾਰੇ ਬਣੇ ਜਿੱਥੇ 30-40 ਪਰਿਵਾਰ ਰਹਿਣ ਲੱਗੇ। ਸਤਿਗੁਰੂ ਹਰੀ ਸਿੰਘ ਜੀ ਨੇ ਫਰਵਰੀ, ਮਾਰਚ 1898 ਈ. ਵਿੱਚ ਰਾਮਸਰ ਸਰੋਵਰ ਦੀ ਕਾਰ ਸੇਵਾ ਸ਼ੁਰੂ ਕਰਵਾਈ।[14] ਸਤਿਗੁਰੂ ਰਾਮ ਸਿੰਘ ਦੀਆਂ ਭਾਵਨਾਵਾਂ ਅਨੁਸਾਰ ਆਪ ਨੇ ਲੰਗਰ ਦੇ ਮਹੱਤਵ ਨੂੰ ਕਾਇਮ ਰੱਖਿਆ। ਲੰਗਰ ਕਦੀ ਮਸਤਾਨਾ ਨਹੀਂ ਹੋਣ ਦਿੱਤਾ, ਪਵਿੱਤਰ ਲੰਗਰ ਸਦਾ ਵਰਤਦਾ ਚੌਵੀ ਘੰਟੇ, ਬਾਰਾਂ ਮਹੀਨੇ। 19ਵੀ. ਸਦੀਂ ਦੇ ਮਹਾਕਾਲ ਸਮੇਂ ਸਤਿਗੁਰੂ ਹਰੀ ਸਿੰਘ ਨੇ ਆਪਣੀ ਕਿਰਪਾ ਸਦਕਾ ਬਿਨਾਂ ਕਿਸੇ ਤੋਟ ਦੇ ਭੁੱਖੇ ਮਰ ਰਹੇ ਇਲਾਕੇ ਦੇ ਲੋਕਾਂ ਲਈ ਲੰਗਰ ਸੇਵਾ ਚਾਲੂ ਰੱਖੀ। ਜਦਕਿ ਰਾਜੇ ਤੇ ਸਰਕਾਰ ਵੀ ਇਸ ਮਹਾਂਕਾਲ ਸਮੇਂ ਅਸਮੱਰਥ ਸਨ। ਲੰਗਰ ਸੇਵਾ ਲਈ ਸਤਿਗੁਰੂ ਹਰੀ ਸਿੰਘ ਆਪਣਾ ਸਭ ਕੁੱਝ ਕੁਰਬਾਨ ਕਰਨ ਲਈ ਤਿਆਰ ਸਨ। ਇਕ ਦਿਨ ਡਿਪਟੀ ਕਮਿਸ਼ਨਰ ਲੁਧਿਆਣਾ ਸ੍ਰੀ ਭੈਣੀ ਸਾਹਿਬ ਆਇਆ ਉਸਨੇ ਲੰਗਰ ਚਲਦਾ ਦੇਖਿਆ, ਉਹ ਸਤਿਗੁਰੂ ਜੀ ਨੂੰ ਮਿਲਿਆ ਤੇ ਲੰਗਰ ਦੀ ਸਿਫਤ ਕੀਤੀ ਤੇ ਮੁਰੱਬੇ ਦੇਣ ਦੀ ਪੇਸ਼ਕਸ਼ ਕੀਤੀ। ਸੰਤ ਸੰਤੋਖ ਸਿੰਘ ਬਾਹੋਵਾਲ ਅਨੁਸਾਰ:-

"ਫਰੰਗੀ ਖੁਸ਼ ਹੋਇ ਕੇ ਕਹਾਂ ਐਸਾ ਲੰਗਰ ਔਰ ਕਹੀ ਨਹੀਂ ਹੈ। ਲੰਡਨ ਤਾਈ ਉਪਮਾ ਹੋ ਰਹੀ ਹੈ, ਲੰਗਰ ਵਾਸਤੇ ਫਰੰਗੀ 52 ਮਰੁੱਬੇ ਜਮੀਨ ਦੇਂਦਾ ਸੀ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਇਹ ਜ਼ਮੀਨਾਂ ਤਾਂ ਸਾਡੀਆ ਹੀ ਹੈ, ਅਸਾਂ ਲੈ ਹੀ ਲੈਣੀਆ ਹੈ, ਏਨਾ ਹੈ ਤਾ ਬਲੈਤ ਬਿਚੋਂ ਦੇ। ਸੁਣ ਕੇ ਫਰੰਗੀ ਫੇਰ ਨਹੀ ਬੋਲਿਆ, ਚੁਪ ਹੋਇ ਗਿਆ।15

ਸਤਿਗੁਰੂ ਹਰੀ ਸਿੰਘ ਜੀ ਨੂੰ ਕਿਸੇ ਲੋਭ ਲਾਲਚ ਦਾ ਕੀ ਵਾਸਤਾ ਉਹ ਚਵਰ ਛਤਰ ਦੇ ਮਾਲਕ ਸਰਕਾਰ ਦੀ ਭਗਤੀ ਨੂੰ ਜੁੱਤੀ ਦੀ ਨੋਕ ਸਮਝਦੇ ਸਨ। ਮੁਰੱਬਿਆ ਨੂੰ ਠੋਕਰ ਮਾਰ ਕੇ ਉਹਨਾਂ ਆਪਣੀ ਬੇਮੁਥਾਜੀ ਦਾ ਸਬੂਤ ਪ੍ਰਗਟ ਕੀਤਾ।16 ਡੇਰੇ ਵਿਚ ਕੁਝ ਬੀਬੀਆ ਸਿਰੋ ਨੰਗੀਆ ਸਨ। ਉਹਨਾਂ ਕਰਕੇ ਬਦਨਾਮੀ ਦੀ ਸੰਭਾਵਨਾ ਸੀ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਉਹਨਾਂ ਨੂੰ ਜਿਸ ਸਿੰਘ ਨਾਲ ਉਹ ਚਾਹੁੰਣ ਅਨੰਦ ਪੜਾਉਣ ਦਾ ਹੁਕਮ ਦਿੱਤਾ। ਜਿਹੜੀ ਔਰਤ ਵਿਧਵਾ ਹੀ ਰਹਿਣਾ ਪਸੰਦ ਕਰਦੀ ਹੈ। ਉਹਨਾਂ ਇਸਤਰੀਆਂ ਨੂੰ ਆਪਣੇ ਘਰ ਚਲੇ ਜਾਣ ਦਾ ਹੁਕਮ ਕੀਤਾ।17

ਸਤਿਗੁਰੂ ਹਰੀ ਸਿੰਘ ਦੀ ਰਹਿਨੁਮਾਈ ਹੇਠ ਨਾਮਧਾਰੀ ਪੰਥ ਦਾ ਨਾਂ ਰੋਸ਼ਨ ਹੋਣ ਲੱਗਾ। ਇਸ ਉੱਚਤਾ ਨੂੰ ਕਾਇਮ ਰੱਖਣ ਲਈ ਗੁਰਦੁਆਰੇ ਅੱਗੇ ਬੈਠੀ ਪੁਲਿਸ ਗਾਰਦ ਦੀ ਨਿਗਰਾਨੀ ਤੇ ਸਖ਼ਤੀ ਕਾਰਨ ਸਤਿਗੁਰੂ ਜੀ ਦਾ ਸਿੱਖਾਂ ਦੇ ਦੁੱਖ ਦਰਦ ਮਿਟਾਉਣ ਲਈ ਦੌਰਾ ਕਰਨਾ ਜਾਂ ਉਹਨਾਂ ਨੂੰ ਖੁੱਲ੍ਹੇ ਦਰਸ਼ਨ ਦੀਦਾਰ ਦੇਣਾ ਸੌਖਾ ਨਹੀ ਸੀ, ਫਿਰ ਵੀ ਸਤਿਗੁਰੂ ਜੀ ਆਪਣੇ ਬਿਰਦ ਦੀ ਪ੍ਰਿਤਪਾਲ ਕਰ ਰਹੇ ਸਨ। ਅੰਗਰੇਜੀ ਹਕੂਮਤ ਦੀਆਂ ਸਖ਼ਤੀਆ ਦੇ ਬਾਵਜੂਦ ਵੀ ਆਪ ਸੰਗਤਾਂ ਸੇਵਕਾਂ ਨੂੰ ਦਰਸ਼ਨ ਦਿੰਦੇ। ਪੰਥ ਦੀ ਚੜ੍ਹਦੀ ਕਲਾ ਵਾਸਤੇ ਵਿਚਾਰ ਸਾਂਝੇ ਕਰਦੇ। ਆਪ ਕਿਸੇ ਨਾ ਕਿਸੇ ਤਰਕੀਬ ਸੰਗਤਾਂ ਨੂੰ ਦਰਸ਼ਨ ਦਿੰਦੇ ਪੰਥ ਪ੍ਰਚਾਰ ਕਰਦੇ। ਸੇਵਕ ਆਪਣੇ ਬੱਚਿਆਂ ਦੇ ਵਿਆਹ ਸਮੇਂ ਆਪ ਜੀ ਦੀ ਛੁੱਟੀ ਮਨਜ਼ੂਰ ਕਰਵਾ ਲੈਂਦੇ, ਉਸ ਸਮੇਂ ਆਪ ਸੰਗਤਾਂ ਵਿਚ ਵਿਚਰਦੇ ਉਹਨਾਂ ਦੇ ਦੁੱਖ ਦਰਦ ਦੂਰ ਕਰਦੇ। 1892 ਈ. ਵਿੱਚ ਸਰਕਾਰ ਦੀ ਖੁੱਲ੍ਹ ਸਮੇ ਸਤਿਗੁਰਾਂ ਨੇ ਕਈ ਦੌਰੇ ਪੰਥ ਦੇ ਪ੍ਰਚਾਰ ਲਈ ਕੀਤੇ। ਸੰਗਤਾਂ ਨੂੰ ਭਜਨ ਸਿਮਰਨ ਦੀ ਪ੍ਰੇਰਨਾ ਦਿੱਤੀ। ਪੰਥ ਤੋਂ ਦੂਰ ਜਾਣ ਵਾਲਿਆ ਨੂੰ ਸਿੱਧੇ ਰਾਹ ਪਾਇਆ। ਸੇਵਕ ਸੰਗਤਾਂ ਦੀਆਂ ਮੁਸ਼ਕਿਲਾਂ ਨੂੰ ਦੂਰ ਕੀਤਾ। ਸਾਰੇ ਨਾਮਧਾਰੀਆਂ ਨੂੰ ਇਕ ਜੁੱਟ ਕਰਨ ਲਈ ਵਚਨ ਬੱਧ ਰਹੇ। ਨਾਮਧਾਰੀ ਸੰਗਤਾਂ ਦੀ ਏਕਤਾ ਤੇ ਉਤਸ਼ਾਹ ਲਈ ਆਪ ਜੀ ਨੇ 27 ਸਾਲਾਂ ਬਾਅਦ 1901 ਈ. ਵਿਚ ਪਹਿਲੀ ਵਾਰ ਹੋਲਾ ਮਹੱਲਾ ਮਨਾਇਆ। ਆਪ ਜੀ ਨੇ ਇਸ ਤੋਂ ਬਾਅਦ 1905 ਈ. ਤੱਕ ਲਗਾਤਾਰ ਪੰਜ ਹੋਲੇ ਮਹੱਲੇ ਸਜਾਏ।[18]

ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਦੇ ਹੁਕਮ ਅਨੁਸਾਰ ਅੰਗਰੇਜ਼ਾ ਵਿਰੋਧੀ ਸਰਕਾਰਾਂ ਨਾਲ ਸੰਬੰਧ ਕਾਇਮ ਕੀਤੇ। ਤਾਂ ਜੋ ਉਹਨਾਂ ਨਾਲ ਮਿਲ ਕੇ ਅੰਗਰੇਜ਼ੀ ਸਾਸ਼ਨ ਦੀਆਂ ਜੜ੍ਹਾਂ ਭਾਰਤ ਵਿਚੋਂ ਪੁੱਟੀਆਂ ਜਾ ਸਕਣ। ਸਤਿਗੁਰੂ ਹਰੀ ਸਿੰਘ ਜੀ ਨੇ ਲੱਗਭਗ 15 ਸਾਲ ਨਜ਼ਰਬੰਦੀ ਵਿਚ ਗੁਜ਼ਾਰੇ ਪਰ ਆਪਣੇ ਮਿਸ਼ਨ ਨੂੰ ਢਿੱਲਾ ਨਹੀ ਪੈਣ ;ਦਿੱਤਾ। ਗੁਰੂ ਜੀ ਆਖਿਆ ਕਰਨ ਸਤਿਗੁਰਾਂ ਦਾ ਸ਼ੇਰ ਦਾ ਵਰਗ ਸੀ, ਉਹ ਗਰਜਦੇ ਸਨ, ਮੇਰਾ ਚੂਹੇ ਦਾ ਵਰਗ ਹੈ, ਮੈਂ ਹੇਠੋ ਜੜ੍ਹਾਂ ਕੁਤਰਦਾ ਹਾਂ। ਉਨ੍ਹਾਂ ਕਈ ਵਾਰ ਸੂਬਾ ਗੁਰਚਰਨ ਸਿੰਘ ਨੂੰ ਰੂਸ ਭੇਜਿਆ ਆਪ ਚਿੱਠੀਆਂ ਲਿਖੀਆ ਤਾਂ ਜੋ ਰੂਸ ਨਾਲ ਮਿਤੱਰਤਾ ਹੋ ਸਕੇ। ਸਤਿਗੁਰੂ ਹਰੀ ਸਿੰਘ ਜੀ ਨੇ ਕਸ਼ਮੀਰ, ਨੇਪਾਲ ਤੇ ਅਫਗਾਨਿਸਤਾਨ ਨਾਲ ਸੰਬੰਧ ਕਾਇਮ ਕੀਤੇ। ਆਪ ਨੇ ਮਹਿਸੂਸ ਕੀਤਾ ਦੁਸ਼ਮਣ ਦਾ ਦੁਸ਼ਮਣ ਦੋਸਤ ਹੁੰਦਾ ਹੈ। ਸੋ ਰੂਸ ਵੱਲ ਅੱਗੇ ਵਧਿਆ ਜਾਏ। ਸਤਿਗੁਰੂ ਹਰੀ ਸਿੰਘ ਜੀ ਦੇ ਨਿਰਦੇਸ਼ਾਂ ਅਨੁਸਾਰ ਨਾਮਧਾਰੀ ਸਿੱਖਾਂ ਨੇ ਨਿਰਵਾਸਿਤ ਮਹਾਰਾਜਾ ਦਲੀਪ ਸਿੰਘ ਨਾਲ ਸਬੰਧ ਸਥਾਪਤ ਕੀਤੇ। ਸਤਿਗੁਰੂ ਹਰੀ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਈ ਅੰਗਰੇਜੀ ਸਰਕਾਰ ਦੇ ਬਾਈਕਾਟ ਤੇ ਉਨ੍ਹਾਂ ਨਾਲ ਨਾ-ਮਿਲਵਰਤਨ ਦੀ ਲਹਿਰ ਨੂੰ ਕਦੇ ਵੀ ਨਾਮਧਾਰੀ ਸਿੱਖਾਂ ਨੂੰ ਅਵਸੇਲੇ ਨਹੀ ਹੋਣ ਦਿੱਤਾ।

ਨਿਮਰਤਾ ਦੇ ਪੁੰਜ ਸਤਿਗੁਰੂ ਹਰੀ ਸਿੰਘ ਨੇ ਨਾਮਧਾਰੀ ਇਤਿਹਾਸ ਦੇ 34 ਔਕੜ ਭਰੇ ਵਰ੍ਹਿਆਂ ਵਿਚ ਰਹਿਨੁਮਾਈ ਕੀਤੀ। 17 ਮਈ ਸ਼ਨੀਵਾਰ ਦੇ ਦਿਨ 1906 ਈ. ਨੂੰ ਪਿਛਲੇ ਪਹਿਰ ਸ਼ਾਮ ਸਮੇਂ 5 ਵੱਜ ਕੇ 5 ਮਿੰਟ ਦੇ ਸਮੇਂ ਦਰਗਾਹੀ ਸਵਰਗਾਂ ਨੂੰ ਕੂਚ ਕਰ ਗਏ। ਸਾਰਾ ਨਾਮਧਾਰੀ ਪੰਥ ਸੋਗ ਦੇ ਕਾਲੇ ਸਾਗਰ ਵਿੱਚ ਡੁੱਬ ਗਿਆ।ਕੋਈ ਪੇਸ਼ ਨਾ ਗਈ ਕੋਈ ਵਾਹ ਨਾ ਚੱਲੀ। ਸਭ ਦੇ ਕਾਲਜੇ ਨੂੰ ਰੁੱਗ ਤਾ ਭਰਿਆ ਹੀ ਗਿਆ ਸੀ, ਕਿਸੇ ਆਪਣਾ ਮੂੰਹ ਨਾ ਜੁਠਾਇਆ। ਸਤਿਗੁਰਾਂ ਦੀ ਅੰਤਿਮ ਅਰਦਾਸ ਨਮਿਤ ਅਨੇਕਾਂ ਪਾਠਾਂ ਦੇ ਭੋਗ ਪਾਏ ਗਏ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਸਤਾਰ ਸਜਾ ਕੇ ਉਨ੍ਹਾਂ ਨੂੰ ਮੱਥਾ ਟੇਕਿਆ। ਨਾਮਧਾਰੀ ਪੰਥ ਨੂੰ ਸੰਗਠਿਤ ਅਤੇ ਸਥਿਰ ਰੱਖਣ ਲਈ ਸਤਿਗੁਰੂ ਹਰੀ ਸਿੰਘ ਜੀ ਨੇ ਬੜਾ ਸੰਘਰਸ਼ ਕੀਤਾ। ਉਨ੍ਹਾਂ ਨਾਮਧਾਰੀਆਂ ਦੇ ਅੰਗਰੇਜ਼ਾ ਵਿਰੋਧੀ ਕਿਰਦਾਰ ਨੂੰ ਕਾਇਮ ਰੱਖਿਆ।[19]

ਸੋ ਉਪਰੋਤ ਚਰਚਾ ਤੋਂ ਅਸੀ ਕਹਿ ਸਕਦੇ ਹਾ ਕਿ ਸਤਿਗੁਰੂ ਹਰੀ ਸਿੰਘ ਜੀ "ਜਿਨ ਟੁੱਟੀ ਲਈ ਮਿਲਾਇ" ਦਾ ਨਾਮਧਾਰੀ ਸਿੱਖ ਇਤਿਹਾਸ ਵਿਚ ਗੌਰਵਮਈ ਯੋਗਦਾਨ ਹੈ। ਸਤਿਗੁਰੂ ਰਾਮ ਸਿੰਘ ਜੀ ਵਰਗੀ ਮਹਾਨ ਸ਼ਖ਼ਸੀਅਤ ਨੇ ਇਸ ਵੱਡਮੁੱਲੇ ਹੀਰੇ ਨੂੰ ਕੇਵਲ ਉਦੋ ਹੀ ਪ੍ਰਗਟ ਕੀਤਾ ਜਦੋਂ ਇਸ ਦੀ ਲੋੜ ਸੀ। ਇਹਨਾਂ ਨੇ ਨਾਮਧਾਰੀ ਪੰਥ ਦੇ ਸੰਗਠਨ, ਉਸ ਦੇ ਅਧਿਆਤਮਕ ਸਮਾਜਿਕ, ਸਦਾਚਾਰਕ, ਰਾਜਨੀਤਿਕ ਕਿਰਦਾਰ ਨੂੰ ਸ਼ਾਂਤ ਮਈ ਤਰੀਕੇ ਨਾਲ ਸਤਿਗੁਰੂ ਰਾਮ ਸਿੰਘ ਜੀ ਪ੍ਰਤੀ ਬਿਰਹਾ ਅਗਨੀ ਨੂੰ ਤਪਦਿਆਂ ਕਾਇਮ ਰੱਖਿਆ ਇਸ ਦੇ ਸਮਰੱਥ ਆਪ ਹੀ ਸਨ। ਉਨ੍ਹਾਂ ਨਾਮਧਾਰੀ ਪੰਥ ਨੂੰ ਮੁਰਝਾਉਣ ਨਹੀ ਦਿੱਤਾ ਸਗੋਂ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਪੂਰੇ ਕਰਦਿਆ ਹਰਾ ਰੱਖਿਆ।[20]


1) ਤਾਰਾ ਸਿੰਘ ਅਨਜਾਣ, 'ਜਿਨ ਟੁੱਟੀ ਲਈ ਮਿਲਾਇ' ਨਾਮਧਾਰੀ ਦਰਬਾਰ, ਭੈਣੀ ਸਾਹਿਬ (2006) ਪੰਨਾ- 10
2) ਉਹੀ - ਪੰਨਾ 12
3) ਉਹੀ - ਪੰਨਾ 12
4) ਉਹੀ - ਪੰਨਾ 136
5) ਉਹੀ - ਪੰਨਾ 137
6) ਉਹੀ - ਪੰਨਾ 139
7) ਉਹੀ - ਪੰਨਾ 13
8) ਉਹੀ - ਪੰਨਾ 14
9) ਉਹੀ - ਪੰਨਾ 21
10) ਉਹੀ - ਪੰਨਾ 22
11) ਉਹੀ - ਪੰਨਾ 69
12) ਮਾਸਟਰ ਨਿਹਾਲ ਸਿੰਘ, 'ਸੀਤਲਤਾ ਦਾ ਸ੍ਰੋਤ'- ਪੰਨਾ 74
13) ਤਾਰਾ ਸਿੰਘ ਅਨਜਾਣ, 'ਜਿਨ ਟੁੱਟੀ ਲਈ ਮਿਲਾਇ' ਨਾਮਧਾਰੀ ਦਰਬਾਰ, ਭੈਣੀ ਸਾਹਿਬ (2006) ਪੰਨਾ- 78
14) ਉਹੀ - ਪੰਨਾ 151
15) ਉਹੀ - ਪੰਨਾ 161
16) ਉਹੀ - ਪੰਨਾ 162
17) ਉਹੀ - ਪੰਨਾ 166
18) ਉਹੀ - ਪੰਨਾ 172
19) ਉਹੀ - ਪੰਨਾ 200
20) ਉਹੀ - ਪੰਨਾ 214

SPS

# WORLD RECORD

**In Interventional Cardiology:**
**Dr. Ravninder Singh Kuka.**
Successfully Implants Pacemaker in
**118 yrs old Mrs. Kartar Kaur**




# ਸਤਿਗੁਰੂ ਜੀ ਨੇ ਡਾ. ਰਵਨਿੰਦਰ ਸਿੰਘ ਕੂਕਾ ਦੇ ਹੱਥਾਂ ਵਿਚ ਸ਼ਫ਼ਾ ਬਖਸ਼ੀ

## ਸਭ ਤੋਂ ਬਜ਼ੁਰਗ ਔਰਤ ਨੂੰ ਲਾਇਆ ਪੇਸ ਮੇਕਰ

## ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਦੇ ਬਣਾਇਆ ਵਿਸ਼ਵ ਰਿਕਾਰਡ

ਜੀ.ਟੀ. ਰੋਡ ਲੁਧਿਆਣਾ 'ਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਯਤਨਾ ਅਤੇ ਸਤਿਗੁਰੂ ਉਦੇ ਸਿੰਘ ਜੀ ਦੀ ਨਿਗਰਾਨੀ ਹੇਠ ਸਥਾਪਤ ਸਤਿਗੁਰੂ ਪ੍ਰਤਾਪ ਸਿੰਘ (ਐਸਪੀਐਸ) ਹਸਪਤਾਲ ਨੇ ਪੇਸ ਮੇਕਰ ਲਾਉਣ ਦੇ ਖੇਤਰ 'ਚ ਵਿਸ਼ਵ ਰਿਕਾਰਡ ਬਣਾਇਆ ਹੈ। ਜਿਥੇ ਆਮ ਜਨ ਇਸਨੂੰ ਕਰਿਸ਼ਮਾ ਮੰਨ ਰਿਹਾ ਹੈ ਉਥੇ ਨਾਮਧਾਰੀ ਸਮਾਜ ਆਪਣੇ ਸਤਿਗੁਰੂ ਸਾਹਿਬਾਣ ਦੀ ਬਖਸ਼ਸ਼ ਮੰਨਦੇ ਹਨ ਜੋ ਇਸ ਸਮਾਜ ਦੇ ਹੋਣਹਾਰ ਨੌਜਵਾਨ ਕਾਰਿਡਿਓਲੋਜਿਸਟ ਡਾ. ਰਵਨਿੰਦਰ ਸਿੰਘ ਕੂਕਾ ਨੇ ਸਭ ਤੋਂ ਬਜ਼ੁਰਗ ਮਾਤਾ ਨੂੰ ਪੇਸ ਮੇਕਰ ਇੰਪਲਾਂਟ ਕਰਕੇ ਤੰਦਰੁਸਤ ਕੀਤਾ ਹੈ।ਪਰਿਵਾਰ ਕੋਲ ਮੌਜੂਦ ਰਿਕਾਰਡ ਮੁਤਾਬਿਕ ਫਿਰੋਜ਼ਪੁਰ ਦੀ ਰਹਿਣ ਵਾਲੀ ਮਾਤਾ ਕਰਤਾਰ ਕੌਰ ਦੀ ਉਮਰ ਇਸ ਸਮੇਂ 118 ਸਾਲ ਹੈ। ਗਿਨੀਜ਼ ਬੁੱਕ ਰਿਕਾਰਡ ਵਿਚ ਹੁਣ ਤਕ 107 ਸਾਲ ਦੀ ਉਮਰ ਦੇ ਮਰੀਜ਼ ਨੂੰ ਪੇਸ ਮੇਕਰ ਲਾਉਣ ਦਾ ਰਿਕਾਰਡ ਦਰਜ ਹੈ।

ਹਸਪਤਾਲ ਦੇ ਸੀ.ਈ.ਓ. ਡਾ. ਅਜੇ ਅੰਗਰੀਸ਼ ਨੇ ਮਾਤਾ ਕਰਤਾਰ ਕੌਰ ਦੇ ਇਲਾਜ-ਬਿੱਲ ਵਿਚੋਂ ਹਸਪਤਾਲ ਦੇ ਸਾਰੇ ਖ਼ਰਚੇ ਮਾਫ਼ ਕਰਨ ਦਾ ਐਲਾਨ ਕੀਤਾ ਹੈ। ਉਨ੍ਹਾਂ ਤੋਂ ਸਿਰਫ ਪੇਸ ਮੇਕਰ ਦੀ ਕੀਮਤ ਹੀ ਲਈ ਜਾਵੇਗੀ। ਕੀਤੇ ਗਏ ਪੱਤਰਕਾਰ ਸੰਮੇਲਨ ਦੌਰਾਨ ਹਸਪਤਾਲ ਦੇ ਇਸ ਸੀਨੀਅਰ ਕਾਰਡੀਓਲੋਜਿਸਟ ਡਾ. ਰਵਨਿੰਦਰ ਸਿੰਘ ਕੂਕਾ ਨੇ ਦੱਸਿਆ ਕਿ ਇਕ ਡਾਕਟਰ ਲਈ ਉਸ ਦੇ ਸਾਰੇ ਮਰੀਜ਼ ਹੀ ਖ਼ਾਸ ਹੁੰਦੇ ਹਨ ਪਰ ਕਿਸੇ ਸਮੇਂ ਅਜਿਹਾ ਮਰੀਜ਼ ਵੀ ਆ ਜਾਂਦਾ ਹੈ, ਜਿਹੜਾ ਉਨ੍ਹਾਂ ਲਈ ਕਿਸੇ ਵੱਡੀ ਚੁਣੌਤੀ ਤੋਂ ਘੱਟ ਨਹੀਂ ਹੁੰਦਾ। ਫਿਰੋਜ਼ਪੁਰ ਦੇ ਡਾ. ਕਮਲ ਬਾਗੀ ਵੱਲੋਂ 'ਕੰਪਲੀਟ ਹਾਰਟ ਬਲਾਕ', 'ਲੋ ਹਾਰਟ ਬੀਟ' ਤੇ 'ਲੋ ਬਲੱਡ ਪ੍ਰੈਸ਼ਰ' ਦੀ ਰੈਫਰ ਕੀਤੀ ਗਈ 118 ਸਾਲ ਦੀ ਮਾਤਾ ਕਰਤਾਰ ਕੌਰ ਅਜਿਹੀ ਹੀ ਮਰੀਜ਼ ਸੀ। ਇਸ ਸਮੇਂ ਉਹ ਦੁਨੀਆਂ ਦੀ ਸਭ ਤੋਂ ਲੰਬੀ ਉਮਰ ਵਾਲੀ ਔਰਤ ਹੈ। ਇਸ ਤੋਂ ਪਹਿਲਾਂ ਲੰਬੀ ਉਮਰ ਦੇ ਵਿਅਕਤੀ ਹੋਣ ਦਾ ਰਿਕਾਰਡ ਜਾਪਾਨ ਦੇ ਕਾਨੇ ਟਨਾਕਾ ਦੇ ਨਾਂ 'ਤੇ ਦਰਜ ਹੈ। ਉਸ ਦੀ ਉਮਰ ਅੱਜ ਦੀ ਤਰੀਕ ਵਿਚ 116 ਸਾਲ 63 ਦਿਨ ਬਣਦੀ ਹੈ। ਇਸ ਤਰ੍ਹਾਂ ਕਰਤਾਰ ਕੌਰ ਨੇ 118 ਸਾਲ ਦੀ ਉਮਰ ਵਿਚ ਦੁਨੀਆਂ ਦੀ ਸਭ ਤੋਂ ਬਜ਼ੁਰਗ ਔਰਤ ਹੋਣ ਦਾ ਰਿਕਾਰਡ ਬਣਾਇਆ ਹੈ। ਡਾ. ਰਵਨਿੰਦਰ ਨੇ ਦੱਸਿਆ ਕਿ ਮਾਤਾ ਕਰਤਾਰ ਕੌਰ 24 ਫਰਵਰੀ ਨੂੰ ਰਾਤ ਕਰੀਬ 9 ਵਜੇ ਹਸਪਤਾਲ ਪੁੱਜੀ। ਉਸ ਸਮੇਂ ਉਸ ਦੇ ਦਿਲ ਦੀ ਧੜਕਨ 20-22 ਪ੍ਰਤੀ ਮਿੰਟ ਸੀ। ਉਹ ਪੂਰੀ ਤਰ੍ਹਾਂ ਬੇਹੋਸ਼ ਸੀ। ਉਸ ਦੀ ਧੜਕਣ ਨੂੰ ਉੱਪਰ ਚੁੱਕਣ ਲਈ ਪਹਿਲਾਂ ਇਕ ਆਰਜ਼ੀ ਪੇਸ ਮੇਕਰ ਲਾਕੇ ਤਜਰਬਾ ਕੀਤਾ ਗਿਆ। ਇਸ ਨੂੰ ਲਾਉਣ ਨਾਲ ਦਿਲ ਦੀ ਧੜਕਨ ਵਧਣ ਲੱਗ ਗਈ। 28 ਫਰਵਰੀ ਨੂੰ ਅਲਟਰਾ ਮਾਡਰਨ ਕੈਥਲੈਬ ਵਿਚ ਐਨੇਸਥੀਸੀਆ ਟੀਮ ਤੇ ਸਟਾਫ ਦੀ ਮਦਦ ਨਾਲ ਪੱਕੇ ਤੌਰ 'ਤੇ ਪੇਸ-ਮੇਕਰ ਲਾਇਆ ਗਿਆ। ਇਸ ਤੋਂ ਬਾਅਦ ਉਸ ਦੀ ਹਾਲਤ ਵਿਚ ਸੁਧਾਰ ਹੋਣ ਲੱਗ ਪਿਆ ਤੇ ਉਹ ਆਪਣੇ ਪਰਿਵਾਰ ਨਾਲ ਗੱਲਬਾਤ ਕਰ ਰਹੀ ਹੈ। ਦੂਜੇ ਪਾਸੇ ਗਿਨੀਜ਼ ਬੁੱਕ ਆਫ ਵਰਲਡ ਰਿਕਾਰਡ ਵਿਚ 107 ਸਾਲ ਦੀ ਉਮਰ ਦੇ ਮਰੀਜ਼ ਦੇ ਪੇਸ ਮੇਕਰ ਇੰਪਲਾਂਟ ਹੋਣ ਦਾ ਰਿਕਾਰਡ ਦਰਜ ਹੈ। ਜਦ ਕਿ ਸਤਿਗੁਰੂ ਜੀ ਦੀ ਬਖਸ਼ਸ਼ ਸਦਕਾ ਹੋਣਹਾਰ ਡਾ. ਰਵਨਿੰਦਰ ਨੇ 118 ਸਾਲ ਦੀ ਉਮਰ ਦੀ ਮਰੀਜ਼ ਦੇ ਪੇਸ ਮੇਕਰ ਫਿੱਟ ਕਰਕੇ ਇਹ ਰਿਕਾਰਡ ਤੋੜ ਦਿੱਤਾ ਹੈ।

ਵਰਨਣਯੋਗ ਹੈ ਕਿ ਡਾ. ਰਵਨਿੰਦਰ ਸਿੰਘ ਕੂਕਾ ਨੇ ਸਤਿਗੁਰੂ ਜੀ ਦੇ ਅਸ਼ੀਰਵਾਦ ਨਾਲ UP DM Entranlce Exam. 2013 ਵਿਚ ਪਹਿਲੀ ਵਾਰ ਵਿਚ ਹੀ 1st Rank ਪ੍ਰਾਪਤ ਕਰ ਲਈ ਸੀ।

### ਭੈਣੀ ਵਾਲੇ ਪੀਰ ਤੋਂ

ਸਤਿਨਾਮ ਕੰਵਲ ਤੋਂ ਬਬੀਹੇ ਨੂੰ ਸ੍ਵਾਂਤ ਬੂੰਦ,
ਮਛਲੀ ਨੂੰ ਸੁਖ ਜਿਵੇਂ ਨਦੀ ਤਾਲ ਨੀਰ ਤੋਂ!
ਤ੍ਰੀਆ ਨੂੰ ਸੁਹਾਗ ਚ, ਮਾਲੀਆਂ ਨੂੰ ਬਾਗ ਵਿਚ,
ਬਚਿਆਂ ਨੂੰ ਜਿਵੇਂ ਚੁੰਘ ਮਾਤਾ ਸ਼ੀਰ ਤੋਂ।
ਦਰੋਪਦੀ ਨੂੰ ਚੀਰ ਦੇਖ, ਬੰਦਾ ਸਿੰਘ ਤੀਰ ਦੇਖ,
ਬ੍ਰਾਹਮਣਾਂ ਸ੍ਵਾਦ ਭਰੀ ਥਾਲੀ ਖੰਡ ਖੀਰ ਤੋਂ।
ਤਿਵੇਂ ਸੇਵਕਾਂ ਨੂੰ ਸੁਖ ਨਾਮ ਦਾ ਆਧਾਰ ਮਿਲੇ,
ਗੁਰੂ ਪ੍ਰਤਾਪ ਸਿੰਘ ਭੈਣੀ ਵਾਲੇ ਪੀਰ ਤੋਂ।

-ਫੁਮਣ ਸਿੰਘ ਕੰਵਲ

# ਪੰਜਾਬੀ ਅਕਾਦਮੀ ਵੱਲੋਂ ਮਹਿਲਾ ਦਿਵਸ ਨੂੰ ਸਮਰਪਤ ਮਹਿਲਾ ਕਵੀ ਦਰਬਾਰ

ਨਵੀ ਦਿੱਲੀ: ਪੰਜਾਬੀ ਅਕਾਦਮੀ, ਦਿੱਲੀ ਵੱਲੋ ਤ੍ਰਿਵੇਣੀ ਕਲਾ ਸੰਗਮ ਦੇ ਸਭਾਗਾਰ, ਮੰਡੀ ਹਾਊਸ ਵਿਖੇ ਕੌਮਾਂਤਰੀ ਮਹਿਲਾ ਦਿਵਸ ਨੂੰ ਸਮਰਪਿਤ 'ਜਦ ਮੈ ਆਪਣੀ ਬਾਤ ਕਹੀ' ਪ੍ਰੋਗਰਾਮ ਦਾ ਆਯੋਜਨ ਕੀਤਾ ਗਿਆ।ਅਨੀਤਾ ਸ਼ਬਦੀਸ਼ ਦੁਆਰਾ ਨਿਰਦੇਸ਼ਤ ਨਾਟਕ: 'ਚਿੜੀ ਦੀ ਅੰਬਰ ਵੱਲ ਉਡਾਣ' ਖੇਡਿਆ ਗਿਆ। ਵਿਚਾਰ-ਚਰਚਾ ਵਿੱਚ ਤਾਰਨ ਗੁਜਰਾਲ, ਡਾ. ਵਨੀਤਾ, ਰੇਣੁਕਾ ਸਿੰਘ, ਸੁਖਵਿੰਦਰ ਅੰਮ੍ਰਿਤ, ਕੁਲਦੀਪ ਕੌਰ ਪਾਹਵਾ, ਅਮੀਆ ਕੁੰਵਰ, ਨੇ ਹਿੱਸਾ ਲਿਆ।ਇਸ ਵਿਚਾਰ ਚਰਚਾ ਦਾ ਸੰਚਾਲਨ: ਡਾ. ਅਮਰਜੀਤ ਘੁੰਮਣ ਨੇ ਕੀਤਾ।ਕਵੀ ਦਰਬਾਰ ਦਾ ਆਯੋਜਨ ਵੀ ਕੀਤਾ ਗਿਆ, ਜਿਸ ਵਿਚ 32 ਦੇ ਕਰੀਬ ਕਵਿੱਤਰੀਆਂ ਨੇ ਹਿੱਸਾ ਲਿਆ ਅਤੇ ਕਵੀ ਦਰਬਾਰ ਦਾ ਸੰਚਾਲਨ: ਕਮਲ ਦੁਸਾਂਝ ਨੇ ਕੀਤਾ। ਇਸ ਪ੍ਰੋਗਰਾਮ ਦੇ ਵਿਸ਼ੇਸ਼ ਮਹਿਮਾਨ: ਸ੍ਰੀ ਸੁੱਖੀ ਬਾਠ, ਸੰਸਥਾਪਕ ਪੰਜਾਬ ਭਵਨ ਕੈਨੇਡਾ ਸਨ, ਜਦ ਕਿ ਪ੍ਰਧਾਨਗੀ ਪੰਜਾਬੀ ਅਕਾਦਮੀ ਦੇ ਮੀਤ ਪ੍ਰਧਾਨ ਸ੍ਰ. ਜਰਨੈਲ ਸਿੰਘ ਨੇ ਕੀਤੀ।

ਪ੍ਰੋਗਰਾਮ ਦੇ ਆਰੰਭ ਵਿੱਚ ਸਕੱਤਰ, ਪੰਜਾਬੀ ਅਕਾਦਮੀ, ਗੁਰਭੇਜ ਸਿੰਘ ਗੁਰਾਇਆ ਨੇ ਆਏ ਹੋਏ ਸਭਨਾ ਨੂੰ ਮਹਿਲਾ ਦਿਵਸ ਦੀ ਮੁਬਾਰਕਬਾਦ ਦਿੱਤੀ ਅਤੇ ਕਿਹਾ ਕਿ ਅੱਜ ਅਸੀ ਇੱਥੇ ਕੌਮਾਂਤਰੀ ਮਹਿਲਾ ਦਿਵਸ ਨੂੰ ਮਨਾਉਣ ਲਈ ਇਕੱਠੇ ਹੋਏ ਹਾਂ।

ਸਭ ਤੋ ਪਹਿਲਾਂ ਨਾਟਕ 'ਚਿੜੀ ਦੀ ਅੰਬਰ ਵੱਲ ਉਡਾਣ' ਪੇਸ਼ ਕੀਤਾ ਗਿਆ। ਜਿਸ ਵਿਚ ਔਰਤ ਦੀ ਸਥਿਤੀ ਨੂੰ ਬਾਖੂਬੀ ਬਿਆਨਿਆ ਗਿਆ। ਪੰਜ ਸਦੀਆਂ ਦਾ ਇਤਹਾਸ ਅੱਧੇ ਘੰਟੇ ਦੇ ਨਾਟਕ ਵਿੱਚ ਬਿਆਨ ਕੀਤਾ ਗਿਆ।

ਸ੍ਰ. ਜਰਨੈਲ ਸਿੰਘ, ਮੀਤ ਪ੍ਰਧਾਨ, ਪੰਜਾਬੀ ਅਕਾਦਮੀ ਨੇ ਸਭ ਨੂੰ ਮਹਿਲਾ ਦਿਵਸ ਦੀ ਮੁਬਾਰਕਬਾਦ ਦਿੱਤੀ ਅਤੇ ਗੁਰੂ ਨਾਨਕ ਦੇਵ ਜੀ ਦਾ ਹਵਾਲਾ ਦਿੰਦਿਆਂ ਕਿਹਾ ਕਿ ਚੁੱਪ ਮੌਤ ਹੈ ਤੇ ਬੋਲਣਾ ਜ਼ਿੰਦਗੀ ਹੈ। ਇਹ ਲੜਾਈ ਅਸੀ ਮਿਲ ਕੇ ਲੜਨੀ ਹੈ।

ਕੈਨੇਡਾ ਤੋ ਆਏ ਸੁੱਖੀ ਬਾਠ ਨੇ ਕਿਹਾ ਕਿ ਮੈਨੂੰ ਮਾਣ ਹੈ ਕਿ ਮੈ 400 ਧੀਆਂ ਦੀ ਡੋਲੀ ਆਪਣੇ ਹੱਥੀ ਤੋਰੀ ਹੈ ਤੇ ਸੈਂਕੜੇ ਕੁੜੀਆਂ ਨੂੰ ਪੰਜ ਮੁਲਕਾਂ ਵਿੱਚ ਪੜ੍ਹਾਈ ਕਰਾ ਰਿਹਾ ਹਾਂ। ਕੈਨੇਡਾ ਵਿੱਚ ਆਪਣੀ ਮਾਂ-ਬੋਲੀ, ਸਭਿਆਚਾਰ ਨੂੰ ਪ੍ਰਫੁੱਲਤ ਕਰਨ ਲਈ ਵੱਖ-ਵੱਖ ਅਦਾਰਿਆਂ ਨਾਲ ਮਿਲ ਕੇ ਪ੍ਰੋਗਰਾਮ ਕੀਤੇ ਜਾ ਰਹੇ ਹਨ।

'ਜਦ ਮੈ ਆਪਣੀ ਬਾਤ ਕਹੀ' ਪ੍ਰੋਗਰਾਮ ਦਾ ਸੰਚਾਲਨ ਡਾ. ਅਮਰਜੀਤ ਘੁੰਮਣ ਨੇ ਕਰਦਿਆਂ ਕਿਹਾ ਕਿ ਉਹ ਕਿਹੜੇ ਗ੍ਰੰਥ ਸਨ, ਜਿਨ੍ਹਾਂ ਕਰਕੇ ਔਰਤ ਆਪਣੇ ਹੱਕਾਂ ਲਈ ਕੈਦ ਸੀ ਤੇ ਉਸ ਨੂੰ ਇਕ ਦਿਨ ਚੁਣਨਾ ਪਿਆ ਆਪਣੇ ਹੱਕਾਂ ਲਈ, ਆਜ਼ਾਦੀ ਲਈ। ਸਭ ਤੋਂ ਪਹਿਲਾਂ ਡਾ. ਰੇਣੁਕਾ ਸਿੰਘ ਨੇ ਆਪਣੀ ਕਿਤਾਬ ਦਾ Women Reborn ਦੇ ਹਵਾਲੇ ਨਾਲ ਔਰਤ ਦੀ ਸਥਿਤੀ ਦੀ ਗੱਲ ਕੀਤੀ ਕਿ ਪਾਲਣ ਪੋਸ਼ਣ ਦੇ ਨਾਲ ਨਾਲ ਆਲਾ ਦੁਆਲਾ ਵੀ ਪ੍ਰਭਾਵਿਤ ਕਰਦਾ ਹੈ।

ਡਾ. ਦਵਿੰਦਰ ਕੌਰ ਨੇ ਆਪਣੀ ਸਵੈ-ਜੀਵਨੀ 'ਵਹੀ ਖਾਤੇ' ਤੋਂ ਗੱਲ ਸ਼ੁਰੂ ਕੀਤੀ ਅਤੇ ਕਿਹਾ ਕਿ ਹੈਲਦੀ ਸਮਾਜ ਕ੍ਰਿਏਟ ਕਰਨਾ ਏ, ਬੈਲੈਂਸ ਜ਼ਰੂਰੀ ਹੈ, ਜ਼ਰੂਰਤ ਹੈ ਸੋਚਾਂ ਨੂੰ ਬਦਲਣ ਦੀ।ਡਾ. ਵਨੀਤਾ ਨੇ ਆਪਣ ਵਿਚਾਰ ਪੇਸ਼ ਕਰਦਿਆਂ ਕਿਹਾ ਇਸ ਵਿੱਚ ਕਦੇ ਵੀ ਇਕ ਨਾਰ੍ਹਾ ਨਹੀ ਹੋਣਾ ਚਾਹੀਦਾ। ਪੰਜਾਬੀ ਸਾਹਿਤ ਵਿੱਚ ਔਰਤ ਦੀ ਪੀੜਾ ਨੂੰ ਮਹਿਸੂਸਿਆ ਜਾਣਾ ਚਾਹੀਦਾ ਹੈ। ਅਮੀਆਂ ਕੁੰਵਰ ਨੇ ਅੰਮ੍ਰਿਤਾ ਪ੍ਰੀਤਮ ਦੇ ਹਵਾਲੇ ਦਿੰਦਿਆਂ ਗੱਲ ਸ਼ੁਰੂ ਕੀਤੀ ਕਿ ਪੁਰਾਣੇ ਸਮੇ ਵਿੱਚ ਉਸਨੇ ਜ਼ਿੰਦਗੀ ਨੂੰ ਆਜ਼ਾਦੀ ਨਾਲ, ਬੋਲਾਂ ਨਾਲ, ਹਿੰਮਤ ਨਾਲ, ਪ੍ਰੇਮ ਨਾਲ ਜੀਵਿਆ ਪਰ ਜੋ ਕੁਝ ਵੀ ਕਿਹਾ, ਇਸ਼ਾਰਿਆਂ ਵਿੱਚ ਕਿਹਾ।ਸੁਖਵਿੰਦਰ ਅੰਮ੍ਰਿਤ ਨੇ ਹਾਸਿਆਂ ਰਾਹੀ ਔਰਤ ਦੇ ਦਰਦ ਦੀ ਸਥਿਤੀ ਦੀ ਅਵਾਜ਼ ਸੁਣਾਈ ।ਡਾ. ਕੁਲਦੀਪ ਕੌਰ ਪਾਹਵਾ ਨੇ ਔਰਤ ਹਾਂ ਮੈ ਕਵਿਤਾ ਰਾਹੀਂ ਆਪਣੀ ਗੱਲ ਪੇਸ਼ ਕੀਤੀ। ਤਾਰਨ ਗੁਜਰਾਲ ਨੇ ਕਿਹਾ ਕਿ ਔਰਤ ਉਹ ਸੋਨਾ ਹੈ, ਜਿਹੜਾ ਬਹੁਤ ਕੁੱਟਿਆ ਗਿਆ, ਧੋਤਾ ਗਿਆ ਤੇ ਹੋਰ ਨਿਖਰਿਆ। ਪਿਆਰ ਕਰਨਾ ਪਿਆਰੀ ਗੱਲ ਹੈ।

ਅਮਰਜੀਤ ਘੁੰਮਣ ਨੇ ਆਪਣੇ ਵਿਚਾਰ ਵਿਚ ਕਿਹਾ ਕਿ ਔਰਤ ਦੀ ਬੁਨਿਆਦ ਚੰਗੇ ਸਮਾਜ ਦਾ ਨਿਰਮਾਨ ਹੈ। ਨਾਰੀ ਹੈ ਤਾਂ ਸੰਸਾਰ ਹੈ।

ਪ੍ਰੋਗਰਾਮ ਦੇ ਤੀਸਰੇ ਸੈਸ਼ਨ ਕਵੀ ਦਰਬਾਰ ਵਿੱਚ ਵੱਖ ਵੱਖ ਸੂਬਿਆਂ ਅਤੇ ਵਿਦੇਸ਼ਾਂ ਤੋ ਆਈਆਂ ਕਵਿੱਤਰੀਆਂ ਨੇ ਹਿੱਸਾ ਲਿਆ ਅਤੇ ਪ੍ਰੋਗਰਾਮ ਦਾ ਸੰਚਾਲਨ ਕਮਲ ਦੁਸਾਂਝ ਨੇ ਕੀਤਾ।

ਅਰਕਮਲ ਕੌਰ:

ਜ਼ਮਾਨਾ ਝੋਲੀ ਚੁੱਕਾਂ ਦਾ, ਕਲਾ ਦੀ ਕਦਰ ਨਾ ਜਾਣੀ
ਹੁਨਰ ਨੂੰ ਰੋਲ ਕੇ ਪੈਰੀਂ, ਭਰੇ ਅਸਮਾਨ ਵੀ ਪਾਣੀ।

ਰਾਜਵਿੰਦਰ ਕੌਰ ਜਟਾਣਾ ਨੇ ਆਪਣੀ ਗਜ਼ਲ 'ਮੌਸਮ ਵੀ ਮਸਤਾਨਾ ਹੋਇਆ' ਕਹੀ, ਜਿਸ ਦੇ ਬੋਲ ਸਨ:

ਦਰਦ ਵੀ ਸੁਗਾਤ ਵਾਂਗੂੰ ਲੈਣਾ ਆ ਗਿਆ।
ਦਿਲ ਦੀਆਂ ਸਧਰਾਂ ਨੂੰ ਦਿਲ ਵਿਚ ਸਹਿਣਾ ਆ ਗਿਆ।

ਕੁਲਵਿੰਦਰ ਕੌਰ ਰੂਹਾਨੀ ਨੇ ਆਪਣੀ ਕਵਿਤਾ ਦਹਿਲੀਜ਼ ਪੇਸ਼ ਕੀਤੀ:

ਮੇਰੀ ਦਹਿਲੀਜ਼ ਨੇ ਕਿਹਾ,
ਸ਼ਾਮ ਹੁੰਦੇ ਹੁੰਦੇ ਇਹ ਕਾਫਲਾ ਤੁਰ ਪਿਆ
ਆਪਣੀਆਂ ਰੌਣਕਾਂ ਦੇ ਨਾਲ
ਉਹ ਰੌਣਕਾਂ, ਜਿਨ੍ਹਾਂ ਨੇ ਅੱਜ ਸਾਰਾ ਦਿਨ ਮਣਾਇਆ ਸੀ ਜਸ਼ਨ।

ਰੁਬੀਨਾ ਸ਼ਬਨਮ ਨੇ ਆਪਣੀ ਕਵਿਤਾ 'ਆਵਾਗਮਨ' ਪੇਸ਼ ਕੀਤੀ:

ਮੈ ਨਾਰੀ ਹਾਂ।
ਮੇਰਾ ਜੀਵਨ ਹਰ 10 ਸਾਲਾਂ ਮਗਰੋ ਜੂਨ ਬਦਲਦਾ, ਸ਼ਕਲ ਬਦਲਦਾ
ਜਦ ਮੈ ਜੰਮੀ ਚਿੜੀ ਦੀ ਜੂਨੇ, ਬਾਬਲ ਦੇ ਆਂਗਨ ਵਿੱਚ ਚਹਿਕੀ।

ਸ਼ਰਨਜੀਤ ਕੌਰ :

ਸੱਚ ਨਹੀ ਜੋ ਦਿਖਾਈ ਦੇਂਦਾ ਹੈ,
ਐਵੇਂ ਸ਼ੋਰ ਜਿਹਾ ਸੁਣਾਈ ਦੇਂਦਾ ਹੈ।
ਜ਼ਿੰਦਗੀ ਵੇਖਾਂਗੇ ਤੇਰਾ ਆਸ਼ਕ ਤੈਨੂੰ ਕੀ ਮੂੰਹ ਵਿਖਾਈ ਦੇਂਦਾ ਹੈ।

ਰਮਨਦੀਪ ਕੌਰ ਵਿਰਕ ਨੇ ਆਪਣੀ ਕਵਿਤਾ 'ਡ੍ਰਿਸ਼ਟੀਕੋਣ' ਪੇਸ਼ ਕੀਤੀ:

ਘੁੰਡ ਵੀ ਮੈ, ਬੇਪਰਦ ਵੀ ਮੈ, ਅੱਗ ਵੀ ਮੈ ਸਰਦ ਵੀ ਮੈ
ਇੱਜ਼ਤ ਵੀ ਮੈ, ਬਦਨਾਮੀ ਵੀ ਮੈ, ਬੂੰਦ ਵੀ ਮੈਂ ਸੁਨਾਮੀ ਵੀ ਮੈ

ਜਸਲੀਨ ਕੌਰ :

ਤੂੰ ਹਰ ਵਾਰ ਮੇਰੇ ਸੁਪਨਿਆਂ ਦੇ ਰੰਗਾਂ ਨੂੰ
ਕੈਦ ਕਰ ਕਾਲਾ ਕਰ ਦਿੰਦਾ ਏਂ
ਮੈਨੂੰ ਤਿਆਗ ਦੀ ਮੂਰਤ ਦੀ ਉਪਾਧੀ ਦੇ,
ਹਕੀਕਤ ਤੋਂ ਬਿਨਾਂ ਕਰ ਦੇਣਾ ਕਬੂਤਰ ਵਾਂਗ।

# ਡਾ. ਹਰਿਭਜਨ ਸਿੰਘ ਯਾਦਗਾਰੀ ਭਾਸ਼ਣ ਨੇ ਨਵਾਂ ਇਤਿਹਾਸ ਸਿਰਜਿਆ



ਨਵੀਂ ਦਿੱਲੀ:ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਵਲੋਂ 16ਵਾਂ ਡਾ. ਹਰਿਭਜਨ ਸਿੰਘ ਯਾਦਗਾਰੀ ਭਾਸ਼ਣ ਆਯੋਜਿਤ ਕਰਕੇ ਨਵਾਂ ਇਤਿਹਾਸ ਰਚਿਆ ਗਿਆ। ਇਹ ਭਾਸ਼ਣ, ਦਿੱਲੀ ਯੂਨੀਵਰਸਿਟੀ ਦੀ ਸੈਂਟਰਲ ਰੈਫਰੈਂਸ ਲਾਇਬ੍ਰੇਰੀ ਦੇ ਮੁੱਖ ਲਾਇਬ੍ਰੇਰੀਅਨ ਅਤੇ ਭਾਰਤੀ ਅਧਿਆਤਮਕ ਸੰਸਕ੍ਰਿਤੀ ਦੇ ਪ੍ਰਮੁੱਖ ਵਿਚਾਰਕ ਡਾ. ਧਰਮਵੀਰ ਸਿੰਘ ਨੇ ਦਿੱਤਾ। ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਉਤਸਵ ਨੂੰ ਸਮਰਪਿਤ ਇਸ ਵਿਸ਼ੇਸ਼ ਭਾਸ਼ਣ ਦਾ ਵਿਸ਼ਾ 'ਗੁਰੂ ਨਾਨਕ ਦੇਵ ਜੀ ਅਤੇ ਸਮਾਜ' ਸੀ। ਸਮਾਗਮ ਦੇ ਅਰੰਭ ਵਿਚ, ਪੰਜਾਬੀ ਵਿਭਾਗ ਦੀ ਮੁਖੀ ਅਤੇ ਜਾਣੀ ਪਛਾਣੀ ਸਾਹਿਤ ਚਿੰਤਿਕਾ ਡਾ. ਜਸਪਾਲ ਕੌਰ ਨੇ ਜਿੱਥੇ ਡਾ. ਹਰਿਭਜਨ ਸਿੰਘ ਹੁਰਾਂ ਦੇ ਸਾਹਿਤਕ ਬਿੰਬ ਨੂੰ ਬਾਖੂਬੀ ਉਭਾਰਿਆ ਅਤੇ ਦਸਿਆ ਕਿ ਕਿਵੇਂ ਉਨ੍ਹਾਂ ਨੇ, ਬਤੌਰ ਇਕ ਮਹਾਨ ਕਵੀ, ਇਕ ਆਦਰਸ਼ ਅਧਿਆਪਕ, ਇਕ ਪ੍ਰਮਾਣਿਕ ਸਾਹਿਤ ਚਿੰਤਕ ਅਤੇ ਦਿੱਲੀ ਸਕੂਲ ਆਫ ਪੰਜਾਬੀ ਕ੍ਰਿਟੀਸਿਜਮ ਦੇ ਬਾਨੀ ਵਜੋਂ ਅਹਿਮ ਭੂਮਿਕਾ ਨਿਭਾਈ। ਡਾ. ਜਸਪਾਲ ਕੌਰ ਨੇ, ਡਾ. ਸਾਹਿਬ ਦੇ ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਨੂੰ ਦਿੱਤੇ ਬਹੁਪੱਖੀ ਯੋਗਦਾਨ ਦੀਆਂ ਭਿੰਨ ਭਿੰਨ ਪਰਤਾਂ ਨੂੰ ਵੀ ਖੋਲ੍ਹਿਆ। ਉਥੇ ਦੂਜੀ ਤਰਫ, ਸਮਾਗਮ ਦੇ ਮੁੱਖ ਵਕਤਾ ਡਾ. ਧਰਮਵੀਰ ਸਿੰਘ ਹੁਰਾਂ ਨੇ ਡਾ. ਹਰਿਭਜਨ ਸਿੰਘ ਦੀ ਸ਼ਖਸੀਅਤ ਦੇ ਭਿੰਨ ਭਿੰਨ ਪਹਿਲੂਆਂ ਤੋਂ ਸਰੋਤਿਆਂ ਨੂੰ ਜਾਣੂਕਰਵਾਇਆ। ਸਮਾਗਮ ਦੀ ਸ਼ਮ੍ਹਾਂ ਰੌਸ਼ਨ ਕੀਤੀ ਗਈ, ਜਿਸ ਵਿਚ ਸਮਾਗਮ ਦੇ ਪ੍ਰਧਾਨ ਡਾ. ਜਗਬੀਰ ਸਿੰਘ, ਡਾ. ਜਸਪਾਲ ਕੌਰ, ਪ੍ਰੋ. ਰਵੇਲ ਸਿੰਘ, ਡਾ. ਬਲਜਿੰਦਰ ਨਸਰਾਲੀ, ਡਾ. ਨਛੱਤਰ ਸਿੰਘ, ਡਾ. ਯਾਦਵਿੰਦਰ ਸਿੰਘ, ਡਾ. ਰਜਨੀ ਬਾਲਾ ਨੇ ਵਿਸ਼ੇਸ਼ ਭੂਮਿਕਾ ਨਿਭਾਈ। ਡਾ. ਬਲਜਿੰਦਰ ਨਸਰਾਲੀ ਨੇ ਸਟੇਜ ਸਕੱਤਰ ਦੀ ਭੂਮਿਕਾ ਨੂੰ ਬਾਖੂਬੀ ਨਿਭਾਇਆ। ਡਾ. ਧਰਮਵੀਰ ਸਿੰਘ ਨੇ ਆਪਣੀ ਨਿਮਰਤਾ ਦਾ ਪਰੀਚੈ ਦਿੰਦਿਆਂ, ਆਪਣੇ ਇਸ ਕਾਰਜ ਨੂੰ, ਕਾਗਜ ਦੀ ਕਿਸ਼ਤੀ ਉਪਰ, ਸਾਗਰ ਨੂੰ ਤੈਰਨ ਵਾਂਗ ਕਿਹਾ। ਗੁਰੂ ਨਾਨਕ ਸਾਹਿਬ ਦੀ ਬਹੁਪਰਤੀ ਰੂਹਾਨੀ ਸ਼ਖਸੀਅਤ ਦਾ ਜਿਕਰ ਕਰਦਿਆਂ ਉਨ੍ਹਾਂ ਨੇ ਗੁਰੂ ਸਾਹਿਬ ਨੂੰ ਤ੍ਰੈਕਾਲੀ ਪਰਮ ਪੁਰਖ ਸਾਬਤ ਕੀਤਾ। ਦੂਨੀਆਂ, ਉਨ੍ਹਾਂ ਲਈ ਬਾਧਕ ਨਹੀ, ਸੰਦੇਸ਼ ਸੰਚਾਰ ਦਾ ਸਾਧਨ ਸੀ। ਗੁਰੂ ਸਾਹਿਬ ਦੀ ਭਾਸਾਈ ਸਮਰੱਥਾ ਵੀ ਕਮਾਲ ਦੀ ਸੀ। ਉਦਾਸੀਆਂ ੀ ਭਾਸ਼ਾਈ ਸਮਰੱਥਾ ਵੀ ਕਮਾਲ ਦੀ ਸੀ। ਭਰਥਰੀ ਹਰੀ ਤੇ ਤੁਲਸੀ ਦਾਸ ਦੇ ਸਲੋਕਾਂ ਦੇ ਹਵਾਲਿਆਂ ਨਾਲ, ਡਾ. ਸਾਹਿਬ ਨੇ, ਭਾਰਤੀ ਸੰਸਕ੍ਰਿਤੀ ਨੂੰ ਗੁਰੂ ਜੀ ਦੀ ਦੇਣ ਨੂੰ ਭਰਪੂਰ ਰੂਪ ਵਿਚ ਉਭਾਰਿਆ ਅਤੇ ਇਹ ਪ੍ਰਸਤਾਵ ਵਿਕਸਿਤ ਕੀਤਾ ਕਿ ਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਨਹੀਂ, ਸੰਦੇਸ਼ ਦਿੱਤਾ ਸੀ। ਕਮਾਲ ਦੀ ਗੱਲ ਇਹ ਸੀ ਕਿ ਡਾ. ਧਰਮਵੀਰ ਹੁਰਾਂ ਦਾ ਭਾਸ਼ਣ, ਗਹਿਰ ਗੰਭੀਰ ਹੁੰਦਾ ਹੋਇਆ ਵੀ, ਸਰਲ ਭਾਸ਼ਾ ਸ਼ੈਲੀ ਵਿਚ ਸੀ, ਜਿਸ ਨੂੰ ਸਭ ਨੇ ਪਸੰਦ ਕੀਤਾ। ਆਪਣੇ ਪ੍ਰਧਾਨਗੀ ਭਾਸ਼ਣ ਵਿਚ ਡਾ. ਜਗਬੀਰ ਸਿੰਘ ਨੇ ਉਤਰ ਆਧੁਨਿਕਤਾ ਦਾ ਸੰਕਲਪ ਸਪੱਸ਼ਟ ਕਰਦਿਆਂ, ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਉਤਰ ਆਧੁਨਿਕ ਪਰਿਪੇਖ ਵਿਚ ਬਾਖੂਬੀ ਉਭਾਰਿਆ। ਪੱਛਮੀ ਸਾਹਿਤ ਚਿੰਤਨ ਅਤੇ ਪੂਰਬੀ ਸਾਹਿਤ ਚਿੰਤਨ ਦੇ ਹਵਾਲਿਆਂ ਨਾਲ, ਉਨ੍ਹਾਂ ਦੇ ਗੁਰੂ ਸਾਹਿਬ ਦੀ ਧਰਮ ਦ੍ਰਿਸ਼ਟੀ ਉਪਰ ਕੁਝ ਅਰਥ ਭਰਪੂਰ ਟਿੱਪਣੀਆਂ ਕੀਤੀਆਂ। ਆਪਣੇ ਨਿੱਜੀ ਤਜਰਬਿਆਂ ਦਾ ਹਵਾਲਾ ਦੇਂਦਿਆਂ, ਉਨ੍ਹਾਂ ਨੇ ਡਾ. ਹਰਿਭਜਨ ਸਿੰਘ ਹੁਰਾਂ ਦੇ ਯੋਗਦਾਨ ਨੂੰ ਵੀ ਭਰਪੂਰ ਰੂਪ ਵਿਚ ਉਭਾਰਿਆ। ਇਉਂ, ਇਹ ਸਮਾਗਮ ਇਤਿਹਾਸਕ ਪੈੜਾਂ ਸਿਰਜਦਾ ਪ੍ਰਤੀਤ ਹੋਇਆ। ਵਿਭਾਗ ਦੇ ਫੈਕਲਟੀ ਮੈਂਬਰਾਂ ਦੇ ਨਾਲ ਨਾਲ, ਕਾਲਜਾਂ ਤੋਂ ਆਏ ਭਿੰਨ ਭਿੰਨ ਅਧਿਆਪਕਾਂ, ਲੇਖਕਾਂ ਨੇ ਵੀ ਸ਼ਿਰਕਤ ਕੀਤੀ। ਵਿਭਾਗ ਦਾ ਸੈਮੀਨਾਰ ਹਾਲ ਸਰੋਤਿਆਂ ਨਾਲ ਖਚਾਖਚ ਭਰਿਆ ਹੋਇਆ ਸੀ। ਡਾ. ਹਰਿਭਜਨ ਸਿੰਘ ਹੁਰਾਂ ਦੀ ਸਪੁੱਤਰੀ ਡਾ. ਰਸ਼ਮੀ ਕੌਰ ਅਤੇ ਉਨ੍ਹਾਂ ਦੀ ਨੂੰਹ ਰਾਣੀ ਤੇਜਿੰਦਰ ਕੌਰ ਨੇ ਵੀ ਸਮਾਗਮ ਵਿਚ ਹਾਜਰੀ ਭਰੀ। ਅਧਿਆਪਕਾਂ, ਲੇਖਕਾਂ, ਪੱਤਰਕਾਰਾਂ ਦੇ ਹਾਂਪੱਖੀ ਹੁੰਗਾਰੇ ਨੂੰ ਵੇਖਦਿਆਂ ਇੰਝ ਪ੍ਰਤੀਤ ਹੋ ਰਿਹਾ ਸੀ ਜਿਵੇਂ ਕੋਈ ਨਵਾਂ ਇਤਿਹਾਸ ਸਿਰਜਿਆ ਜਾ ਰਿਹਾ ਹੈ। ਅਖੀਰ ਤੇ ਪ੍ਰੋ. ਰਵੇਲ ਸਿੰਘ ਨੇ ਧੰਨਵਾਦ ਦੇ ਸ਼ਬਦ ਕਹੇ।■

---

ਸੁਖਵਿੰਦਰ ਅੰਮ੍ਰਿਤ ਨੇ ਆਪਣੀ ਗਜ਼ਲ ਪੇਸ਼ ਕੀਤੀ:

ਇਹ ਗਲ ਨੂੰ ਗਾਨ੍ਹੀ, ਇਹ ਨੱਕ ਨੂੰ ਨੱਥਨੀ
ਇਹ ਪੈਰਾਂ ਨੂੰ ਹੈ ਜੰਜ਼ੀਰ ਪਾਈ
ਆਹ ਵੇਖ ਕੁੜੀਏ ਨੀ ਨਾਲ ਤੇਰੇ ਤਾਜ ਤੇਰੇ ਦੀ ਇਕ ਤਸਵੀਰ ਆਈ।

ਤਾਰਨ ਗੁਜਰਾਲ ਨੇ ਆਪਣੀ ਕਵਿਤਾ 'ਤਿਤਲੀ' ਪੇਸ਼ ਕੀਤੀ:

ਤਿੱਤਲੀ ਨੀ ਤਿੱਤਲੀ ਤੂੰ ਕਿਹੜੇ ਫੁੱਲੋਂ ਨਿਕਲੀ
ਜ਼ਹਿਰਮੋਹਰੀ ਝੱਗਾ ਤੇਰਾ ਕਿਥੋ ਤੂੰ ਸਵਾਇਆ ਏ
ਸੂਰਜੇ ਦੇ ਰੰਗਾਂ ਵਾਲਾ ਗੋਟਾ ਕਿਥੋਂ ਲਾਇਆ ਏ।

ਇਨ੍ਹਾਂ ਤੋਂ ਇਲਾਵਾ ਪ੍ਰੋਗਰਾਮ ਵਿੱਚ ਰਣਜੀਤ ਕੌਰ ਜੀਤ, ਜਸਵਿੰਦਰ ਕੌਰ ਬਿੰਦਰਾ, ਸਤਵੰਤ ਕੌਰ, ਗੁਰਦੀਪ ਕੌਰ, ਛਿੰਦਰ ਕੌਰ, ਸਤਪਾਲ ਕੌਰ, ਹਰਵਿੰਦਰ ਔਲਖ, ਦਵਿੰਦਰ ਪ੍ਰੀਤ, ਗੁਰਪ੍ਰੀਤ ਸੈਣੀ, ਸੰਦੀਪ ਕੌਰ, ਅਰਵਿੰਦਰ ਸੰਧੂ, ਸਤਨਾਮ ਕੌਰ ਚੌਹਾਨ, ਇੰਦਰਜੀਤ ਕੌਰ, ਤਰਿੰਦਰ ਕੌਰ, ਪਰਮਜੀਤ ਕੌਰ ਮਹਿਕ, ਅਨੂ ਬਾਲਾ, ਕੁਲਦੀਪ ਕੌਰ ਪਾਹਵਾ, ਅੰਮੀਆਂ ਕੁੰਵਰ, ਅਮਰਜੀਤ ਘੁੰਮਣ, ਦਵਿੰਦਰ ਦਵੀ, ਦਵਿੰਦਰ ਕੌਰ, ਅਮਰਜੀਤ ਕੌਰ, ਵਨੀਤਾ ਆਦਿ ਕਵਿੱਤਰੀਆਂ ਨੇ ਹਿੱਸਾ ਲਿਆ।

ਹਾਲ ਸਰੋਤਿਆਂ ਨਾਲ ਭਰਿਆ ਹੋਇਆ ਸੀ। ਨਾਰੀ ਕਵਿੱਤਰੀਆਂ ਤੋ ਇਲਾਵਾ ਡਾ. ਮੋਹਨਜੀਤ, ਡਾ. ਬਰਜਿੰਦਰ ਚੌਹਾਨ ਅਤੇ ਹੋਰ ਚਿੰਤਕਾਂ, ਸਾਹਿਤਕਾਰਾਂ ਨੇ ਵੀ ਪ੍ਰੋਗਰਾਮ ਵਿੱਚ ਹਿੱਸਾ ਲਿਆ।

ਅੰਤ 'ਤੇ ਸਕੱਤਰ ਪੰਜਾਬੀ ਅਕਾਦਮੀ ਨੇ ਸਭ ਦਾ ਧੰਨਵਾਦ ਕੀਤਾ।

■

– ਚਰਨ ਦਾਸ ਚੰਨ 'ਨਨਕਾਣਵੀ'

# ਨਾਮਧਾਰੀਆਂ ਦਾ ਹੋਲਾ

ਅਠਾਰਾਂ ਸੌ ਸਤਾਵਨ ਦੇ ਗਦਰ ਪਿਛੋਂ ਹਿੰਦ ਅੰਦਰ,
ਜਜ਼ਬਾ ਦੇਸ਼ ਭਗਤੀ ਦਾ ਜਗਾਇਆ ਨਾਮਧਾਰੀਆਂ।
ਰਖ ਕੇ ਤਹਿਰੀਕ ਕੂਕਾ ਨਾਮ ਉਹਦਾ ਭੈਣੀ ਸਾਹਿਬੋਂ,
ਬਿਗਲ ਸੀ ਅਜ਼ਾਦੀ ਦਾ ਵਜਾਇਆ ਨਾਮਧਾਰੀਆਂ।
ਸਤਿਗੁਰੂ ਰਾਮ ਸਿੰਘ ਜੀ ਦੀ ਛਤਰ ਛਾਇਆ ਹੇਠ
ਹੈ ਸੀ ਰਾਜ ਆਪਣਾ ਬਣਾਇਆ ਨਾਮਧਾਰੀਆਂ।
ਉਠੀ ਲਹਿਰ ਵੇਖ ਕੇ ਸੀ ਪਿਸੂ ਪੈ ਗਏ ਗੋਰਿਆਂ ਨੂੰ,
ਝੰਡਾ ਜਾਂ ਬਗਾਵਤ ਦਾ ਲਹਿਰਾਇਆ ਨਾਮਧਾਰੀਆਂ।
ਦਿਤਾ ਹੁਕਮ ਸਤਿਗੁਰਾਂ ਨੇ ਜੋ ਵੀ ਮੁਖ ਆਪਣੇ ਤੋਂ,
ਖਿੜੇ ਮਥੇ ਉਸ ਨੂੰ ਨਿਭਾਇਆ ਨਾਮਧਾਰੀਆਂ।
ਦੇਸ਼ ਦੀ ਆਜ਼ਾਦੀ ਲਈ ਤੋਪ ਅਗੇ ਖੜੇ ਹੋ ਕੇ,
ਤੂੰਬਾ ਤੂੰਬਾ ਆਪਣਾ ਉੜਾਇਆ ਨਾਮਧਾਰੀਆਂ।
ਦਿਨੋ ਦਿਨ ਬੁਚੜਾਂ ਦਾ ਜ਼ੁਲਮ ਵਧਦਾ ਵੇਖ ਕੇ ਤੇ,
ਨਾਹਰਾ ਗਊ ਰਖਸ਼ਾ ਦਾ ਲਗਾਇਆ ਨਾਮਧਾਰੀਆਂ।
ਹਰ ਹਾਲ ਬੰਦ ਕਰਨ ਵਾਸਤੇ ਇਹ ਗਊ ਬਧ,
ਤਲੀ ਉਤੇ ਸੀਸ ਨੂੰ ਟਿਕਾਇਆ ਨਾਮਧਾਰੀਆਂ।
ਰਾਏਕੋਟ ਅੰਮ੍ਰਿਤਸਰ ਦੀ ਧਰਤੀ ਪਈ ਪੁਕਾਰਦੀ ਏ,
ਸਾਡੇ ਉਤੇ ਕਰਮ ਉਹ ਕਮਾਇਆ ਨਾਮਧਾਰੀਆਂ।
ਵਿਚ ਬੁਚੜਖਾਨਿਆਂ ਜੋ ਗਊਆਂ ਸੀ ਹਲਾਲ ਕਰਦੇ,
ਬੁਰੀ ਤਰ੍ਹਾਂ ਉਨ੍ਹਾਂ ਨੂੰ ਝਟਕਾਇਆ ਨਾਮਧਾਰੀਆਂ।
ਨਿਰੇ ਗਊਆਂ ਲਈ ਨਹੀਂ ਸੀ ਰੇਜ਼ੋਲੀਊਸ਼ਨ ਪਾਸ ਕੀਤੇ,
ਜੋ ਕੁਝ ਕਿਹਾ ਕਰ ਕੇ ਵਿਖਾਇਆ ਨਾਮਧਾਰੀਆਂ।
ਪਿਠੂ ਅੰਗਰੇਜ਼ ਦਿਆਂ ਗਊਆਂ ਦਿਆਂ ਕਾਤਲਾਂ ਨੂੰ,
ਸਿੱਧੇ ਵਿਚ ਗੋਰ ਦੇ ਪੁਚਾਇਆ ਨਾਮਧਾਰੀਆਂ।
ਗੋਰੇ ਦੀਆਂ ਤੋਪਾਂ ਤੇ ਬੰਦੂਕਾਂ ਓਧਰ ਗਰਮ ਹੋਈਆਂ,
ਏਧਰ ਲਹੂ ਆਪਣਾ ਗਰਮਾਇਆ ਨਾਮਧਾਰੀਆਂ।
ਹਸ ਹਸ ਤੁਰੀ ਜਾਂਦੇ ਸਿਰਾਂ ਉਤੇ ਕਫਨ ਬੰਨ੍ਹ,
ਮੌਤ ਦਾ ਵੀ ਦਿਲ ਸੀ ਕੰਬਾਇਆ ਨਾਮਧਾਰੀਆਂ।
ਦੇਖੀ ਗਈ ਨ ਹਾਨੀ ਹੁੰਦੀ ਦੇਸ਼ ਧਰਮ ਆਪਣੇ ਦੀ,
ਰੱਸਾ ਗਲ ਫਾਂਸੀ ਦਾ ਪੁਆਇਆ ਨਾਮਧਾਰੀਆਂ।
ਸੂਰਬੀਰਾਂ ਵਾਂਗ ਡਾਹੀਆਂ ਛਾਤੀਆਂ ਬਣਾ ਕੇ ਢਾਲਾਂ,
ਪੁਰਜਾ ਪੁਰਜਾ ਜਿਸਮ ਦਾ ਕਰਵਾਇਆ ਨਾਮਧਾਰੀਆਂ।
ਸਜ਼ਾ ਦੇਣ ਵਾਲਿਆਂ ਦੇ ਦੇਖ ਦਿਲ ਕੰਬ ਉਠੇ,
ਕਹਿਣ ਕਿਥੋਂ ਹੌਸਲਾ ਇਹ ਪਾਇਆ ਨਾਮਧਾਰੀਆਂ।
ਤਾਰਾਂ ਉਤੇ ਤਾਰਾਂ ਦਿਲੀ ਵਾਇਸਰਾਏ ਨੂੰ ਭੇਜੀ ਜਾਂਦੇ,
ਅਫਸਰਾਂ ਨੂੰ ਏਦਾਂ ਸੀ ਡਰਾਇਆ ਨਾਮਧਾਰੀਆਂ।
ਕੀਤਾ ਬਾਈਕਾਟ ਸੀ ਬਦੇਸੀ ਹਰ ਚੀਜ਼ ਦਾ ਜੋ,
ਸਭ ਤੋਂ ਪਹਿਲਾਂ ਸਵਾਲ ਇਹ ਉਠਾਇਆ ਨਾਮਧਾਰੀਆਂ।
ਮੁੜਮਹਾਤਮਾ ਗਾਂਧੀ ਨੇ ਜੋ ਇਸਤੇਮਾਲ ਕੀਤਾ,
ਨਾਮਿਲਵਰਤਨ ਨੂੰ ਚਲਾਇਆ ਨਾਮਧਾਰੀਆਂ।
ਜਿਸ ਖਦਰ ਦਾ ਪ੍ਰਚਾਰ ਕੀਤਾ ਕਾਂਗਰਸ ਨੇ,
ਮੁਦਤਾਂ ਤੋਂ ਪਹਿਨਣਾਂ ਸਿਖਾਇਆ ਨਾਮਧਾਰੀਆਂ।
ਮਨ੍ਹਾਂ ਕੀਤਾ ਚਮੜੇ ਦਾ ਨਾ ਕਰੇ ਇਸਤੇਮਾਲ ਕੋਈ,
ਹੁਕਮ ਗੁਰਾਂ ਅਗੇ ਸਿਰ ਝੁਕਾਇਆ ਨਾਮਧਾਰੀਆਂ।
ਜਾਵੇ ਨਾ ਮੁਕੱਦਮਾ ਕੋਈ ਗੋਰੇ ਦੀ ਅਦਾਲਤ ਵਿਚ,
ਸੂਬਾ ਜਗ੍ਹਾ-ਜਗ੍ਹਾ ਤੇ ਠਹਿਰਾਇਆ ਨਾਮਧਾਰੀਆਂ।
ਆਪਣੀਆਂ ਪੰਚਾਇਤਾਂ ਅਤੇ ਜਾਰੀ ਕੀਤੇ ਡਾਕਖਾਨੇ,
ਮੂੰਹ ਸੀ ਫਰੰਗੀ ਦਾ ਭਵਾਇਆ ਨਾਮਧਾਰੀਆਂ।
ਸੋਸ਼ਲ ਤੌਰ ਤੇ ਜ਼ਿੰਦਗੀ ਦਾ ਕਰਨ ਲਈ ਸੁਧਾਰ ਵੇਖੋ,
ਲਾਗੂ ਇਹ ਵਿਧਾਨ ਵੀ ਕਰਾਇਆ ਨਾਮਧਾਰੀਆਂ।
ਸਾਦਗੀ ਦੇ ਨਾਲ ਹੋਵੇ ਸ਼ਾਦੀਆਂ ਦੀ ਰਸਮ ਪੂਰੀ,
ਦਾਜ ਵਾਲੀ ਲਾਹਨਤ ਨੂੰ ਮਿਟਾਇਆ ਨਾਮਧਾਰੀਆਂ।
ਸ਼ਾਰਦਾ ਦਾ ਐਕਟ ਸਰਕਾਰ ਲਾਗੂ ਜਿਹੜਾ ਕੀਤਾ,
ਮੁਢ 'ਚ ਕਾਨੂੰਨ ਸੀ ਇਹ ਲਾਇਆ ਨਾਮਧਾਰੀਆਂ।
ਉਮਰ ਅਠਾਰਾਂ ਸਾਲ ਹੋਵੇ ਸ਼ਾਦੀਆਂ ਦੀ ਘੱਟੋ ਘੱਟ,
ਬਾਲਪਨ ਦੀ ਰਸਮ ਨੂੰ ਹਟਾਇਆ ਨਾਮਧਾਰੀਆਂ।
ਵਿਧਵਾ ਵਿਆਹ ਵੀ ਜ਼ਰੂਰੀ ਹੋਣਾ ਚਾਹੀਦਾ ਏ,
ਅਜੇ ਤਕ ਹੁਕਮ ਇਹ ਬਜਾਇਆ ਨਾਮਧਾਰੀਆਂ।
ਔਣ ਵਾਲੀ ਨਸਲ ਕਿਤੇ ਰਾਹੋਂ ਨਾ ਭਟਕ ਜਾਵੇ,
ਏਕਤਾ ਦੇ ਦੀਵੇ ਨੂੰ ਜਗਾਇਆ ਨਾਮਧਾਰੀਆਂ।
ਰਲ ਮਿਲ ਬੈਠਣਾ ਸਿਖਾਇਆ ਸਾਰੇ ਦੇਸ਼ ਤਾਈਂ,
ਸਿਲਸਲਾ ਊਚ ਨੀਚ ਦਾ ਮਿਟਾਇਆ ਨਾਮਧਾਰੀਆਂ।
ਹੱਦਾਂ ਢਾਹ ਸੁਟੀਆਂ ਗਰੀਬੀ ਤੇ ਅਮੀਰੀ ਦੀਆਂ,
ਪ੍ਰੇਮ ਪਿਆਰ ਇਸ ਤਰ੍ਹਾਂ ਵਧਾਇਆ ਨਾਮਧਾਰੀਆਂ।
ਇਕ ਮਾਲਾ ਉੱਨ ਦੀ ਤੇ ਇਕ ਗੜਵਾ ਲੋਹੇ ਵਾਲਾ,
ਹੱਥਾਂ ਵਿਚ ਆਪਣੇ ਸਜਾਇਆ ਨਾਮਧਾਰੀਆਂ
ਸੁਚਾ ਤੇ ਪਵਿੱਤਰ ਭੋਜਨ ਸਦਾ ਇਸਤੇਮਾਲ ਕਰਨਾ,
ਮਾਸਾਂ ਤੇ ਕਬਾਬਾਂ ਤੋਂ ਬਚਾਇਆ ਨਾਮਧਾਰੀਆਂ।
ਕਰ ਕੇ ਦੂਰ ਭੰਗਾਂ ਤੇ ਸ਼ਰਾਬਾਂ ਦੀਆਂ ਲਾਹਨਤਾ ਤੋਂ,
ਇਕੋ ਜਾਮ ਨਾਮ ਦਾ ਪਿਲਾਇਆ ਨਾਮਧਾਰੀਆਂ।
ਪਿਆਰੇ ਭਾਰਤਵਰਸ਼ ਦਾ ਸਿਤਾਰਾ ਨਾ ਗਰੂਬ ਹੋਵੇ,
ਆਫਤਾਬ ਇਲਮ ਦਾ ਚੜ੍ਹਾਇਆ ਨਾਮਧਾਰੀਆਂ।
ਟੋਟੇ ਟੋਟੇ ਤੇਗਾਂ ਨਾਲ ਸੈਂਕੜੇ ਸ਼ਹੀਦ ਹੋਏ,
ਮੁੜਕੇ ਸਿਤਾਰਾ ਮੁਲਕ ਦਾ ਚਮਕਾਇਆ ਨਾਮਧਾਰੀਆਂ।
ਨੋਟ ਕਰ ਲੈਣ ਗੱਲਾਂ ਮੇਰੀਆਂ ਨੂੰ ਦਿਲਾਂ ਉਤੇ,
ਜਿਨ੍ਹਾਂ ਇਤਿਹਾਸ ਹੈ ਭੁਲਾਇਆ ਨਾਮਧਾਰੀਆਂ।
ਵਾਂਗ ਪ੍ਰਵਾਨਿਆਂ ਆਜ਼ਾਦੀ ਵਾਲੀ ਸ਼ਮ੍ਹਾਂ ਉਤੇ,
ਤਨ ਮਨ ਘੋਲ ਹੈ ਘੁਮਾਇਆ ਨਾਮਧਾਰੀਆਂ।
ਅੱਖਾਂ ਖੁਲ੍ਹ ਜਾਣਗੀਆਂ ਵੱਡੇ ਦੇਸ਼ ਭਗਤਾਂ ਦੀਆਂ,
ਵਰਕਾ ਜੇ ਤਾਰੀਖ ਦਾ ਪ੍ਰਤਾਇਆ ਨਾਮਧਾਰੀਆਂ।
ਭਾਵੇਂ ਵਿਚ ਫੈਸ਼ਨਾਂ ਦੇ ਦੁਨੀਆਂ ਸਾਰੀ ਗਰਕ ਹੋਈ,
ਐਪਰ ਨਹੀਂ ਲਿਬਾਸ ਨੂੰ ਬਦਲਾਇਆ ਨਾਮਧਾਰੀਆਂ।
ਰੰਗ ਨਾਲ ਹੋਲੀਆਂ ਜ਼ਮਾਨਾ ਸਾਰਾ ਖੇਡਦਾ ਏ,
ਖੂਨ ਨਾਲ ਹੋਲਾ ਸੀ ਖਿਡਾਇਆ ਨਾਮਧਾਰੀਆਂ।
ਲਾਲ ਤੇ ਗੁਲਾਲ ਦੇਖ ਮਾਤ ਹੋਏ ਓਸ ਵੇਲੇ,
ਬੱਚਾ ਬੱਚਾ ਜਦੋਂ ਸੀ ਕੁਹਾਇਆ ਨਾਮਧਾਰੀਆਂ।
ਸੂਰਬੀਰ ਇਸ ਤਰ੍ਹਾਂ ਮਨਾਂਵਦੇ ਨੇ ਹੋਲੀਆਂ ਨੂੰ,
ਧੜਾਂ ਉਤੋਂ ਸਿਰਾਂ ਨੂੰ ਕਟਾਇਆ ਨਾਮਧਾਰੀਆਂ।



ਸ੍ਰੀ 108 ਮਹਾਰਾਜ ਗਿਆਨੀ ਬਲਵੰਤ ਸਿੰਘ ਕੋਠਾਗੁਰੂ ਅਪਣਾ 25ਵਾਂ ਗ੍ਰੰਥ 'ਗੁਰਬਾਣੀ ਵੇਦਾਂਤ ਨਿਰਣੈ' ਸ੍ਰੀ ਸਤਿਗੁਰੂ ਜੀ ਨੂੰ ਭੇਟ ਕਰਦੇ ਹੋਏ। ਨਾਲ ਹਨ ਡਾ. ਲਖਵੀਰ ਸਿੰਘ ਰਾਮਪੁਰਾ ਫੂਲ। (ਫਾਈਲ ਫੋਟੋ)



ਪਿੰਡ ਸਿਆਹੜ (ਲੁਧਿਆਣਾ) ਵਿਖੇ ਬੀਬੀਆਂ ਨੂੰ ਅੰਮ੍ਰਿਤ ਛਕਾਉਣ ਦਾ ਆਰੰਭ ਕਰਦੇ ਹੋਏ ਸਤਿਗੁਰੂ ਰਾਮ ਸਿੰਘ ਜੀ (ਇਤਿਹਾਸਕ ਫੋਟੋ) : ਲੇਖ ਪੇਜ-12 'ਤੇ



ਸ੍ਰੀ ਸਤਿਗੁਰੂ ਉਦੇ ਸਿੰਘ ਜੀ ਆਪਣੇ ਸਿੱਖਾਂ ਸੇਵਕਾਂ ਸਹਿਤ ਚੌੜਾ ਬਾਜਾਰ ਲੁਧਿਆਣਾ ਦੇ ਗਲਾਡਾ ਗਰਾਊਂਡ ਦੀ ਕਾਯਾ-ਕਲਪ ਕਰਦੇ ਹੋਏ।



ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਦੇ ਸੀਨੀਅਰ ਕਾਰਿਡਿਓਲੇਜਿਸਟ ਡਾ. ਰਵਨਿੰਦਰ ਸਿੰਘ ਕੂਕਾ 118 ਸਾਲ ਦੀ ਬਜ਼ੁਰਗ ਮਾਤਾ ਨੂੰ ਪੇਸ ਮੇਕਰ ਇੰਪਲਾਂਟ ਕਰਕੇ ਵਿਸ਼ਵ ਰਿਕਾਰਡ ਸਥਾਪਤ ਕਰਦੇ ਹੋਏ



ਪੰਜਾਬੀ ਅਕਾਦਮੀ ਦਿੱਲੀ ਵਲੋਂ ਕੋਮਾਂਤਰੀ ਮਹਿਲਾ ਦਿਵਸ ਨੂੰ ਸਮਰਪਿਤ ਪੰਜਾਬੀ ਕਵੀ ਦਰਬਾਰ ਮੌਕੇ ਅਕਾਦਮੀ ਦੇ ਮੀਤ ਪ੍ਰਧਾਨ ਸ੍ਰ. ਜਰਨੈਲ ਸਿੰਘ ਸੰਬੋਧਨ ਕਰਦੇ ਹੋਏ

Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778